ਬਾਅਦ ਜਿਹਲਾਂ ਦੇ ਇੰਚਾਰਜ ਡਾ. ਸਿੰਕਲੇਅਰ ਦੀ ਹਦਾਇਤ ਤੇ ਦਿਹਾੜੀ ਖਰਚਾ ਵਧਾ ਕੇ ੧੨ ਆਨੇ ਪ੍ਰਤੀ ਸੂਬਾ ਕਰ ਦਿੱਤਾ ਗਿਆ। ਉਨ੍ਹਾਂ ਦਾ ਰੁਤਬਾ ਛੋਟੇ ਜ਼ਿਮੀਂਦਾਰ ਜਿਹਾ ਸੀ। ਸੂਬਾ ਜਵਾਹਰ ਸਿੰਘ ਅਤੇ ਸੂਬਾ ਲੱਖਾ ਸਿੰਘ ਹੋਰੀਂ ਤਾਂ ਇਸੇ ਓਪਰੀ ਧਰਤੀ ਦੀ ਗੋਦ ਵਿਚ ਸਮਾਂ ਗਏ। ੧੮ ਮਾਰਚ ੧੮੮੭ ਈ. ਨੂੰ ਮਲਕਾ ਵਿਕਟੋਰੀਆ ਦੀ ਜੁਬਲੀ ਦੀ ਖੁਸ਼ੀ ਵਿਚ ਸੂਬਾ ਬ੍ਰਹਮਾ ਸਿੰਘ ਹੋਰਾਂ ਦੀ ਰਿਹਾਈ ਦੇ ਆਦੇਸ਼ ਭਾਰਤ ਸਰਕਾਰ ਨੇ ਜਾਰੀ ਕਰਕੇ ਉਨ੍ਹਾਂ ਨੂੰ ਦੇਸ਼ ਮੁੜਨ ਵਾਲੇ ਪੰਜ ਸੂਬਿਆਂ ਵਿਚ ਸ਼ਾਮਿਲ ਕਰ ਦਿੱਤਾ ਗਿਆ। ਦੇਸ ਵਾਪਸੀ ਤੋਂ ਬਾਅਦ ਉਹ ਕਿੱਥੇ ਅਤੇ ਕਿਹਨਾਂ ਹਾਲਤਾਂ ਵਿਚ ਰਹੇ ? ਕਦੋਂ ਅੰਤਿਮ ਸੁਆਸ ਲਏ ? ਇਸ ਬਾਰੇ ਇਤਿਹਾਸ ਖਾਮੋਸ਼ ਹੈ। ਪੂਰੇ ਪੰਦਰਾਂ ਵਰ੍ਹੇ ਕੈਦ ਉਨ੍ਹਾਂ ਕੱਟੀ।

ਨਜ਼ਰਬੰਦੀ ਦੇ ਦੌਰਾਨ ਪੰਜਾਬ ਵਿਚੋਂ ਗੁਰੂ ਦਰਸ਼ਨਾਂ ਲਈ ਰੰਗੂਨ ਜਾਣ ਵਾਲੇ ਬਹੁਤ ਸਾਰੇ ਸਿੰਘ ਇਨ੍ਹਾਂ ਤਿੰਨਾਂ ਬਾਬਿਆਂ ਦੇ ਵੀ ਦਰਸ਼ਨ ਕਰ ਲੈਂਦੇ ਸਨ। ਸਤਿਗੁਰੂ ਜੀ ਨਾਲ ਉਨ੍ਹਾਂ ਦੇ ਪੱਤਰ ਵਿਹਾਰ ਦੀ ਸੂਹ ਵੀ ਸਰਕਾਰੀ ਰਿਕਾਰਡ ਵਿਚੋਂ ਮਿਲਦੀ ਹੈ। ਬ੍ਰਹਮਾ ਸਿੰਘ ਜੀ ਨੂੰ ਜੋ ਭੇਟਾ ਸਿੰਘਾਂ ਤੋਂ ਮਿਲਦੀ ਉਹ ਸਤਿਗੁਰੂ ਜੀ ਨੂੰ ਭੇਜ ਦਿੰਦੇ ਸਨ। ਇਕ ਹੁਕਮਨਾਮੇ ਵਿਚ ਆਪ ਦੁਆਰਾ ਭੇਜੇ ਪੰਜ ਸੌ ਰੁਪੇ ਦੀ ਕੀਮਤ ਦਾ ਸੋਨਾ ਅਤੇ ਮਾਇਆ ਸਤਿਗੁਰੂ ਜੀ ਨੂੰ ਪ੍ਰਾਪਤ ਹੋਈ ਜੋ ਆਪਨੇ ਮਾਈਸਰ ਖਾਨੇ ਦੇ ਮਨੀ ਸਿੰਘ ਰਾਹੀਂ ਭੈਣੀ ਸਾਹਿਬ ਲੰਗਰ ਵਿਚ ਪਾਉਣ ਲਈ ਭੇਜ ਦਿੱਤੀ। ਪਰ ਜਦੋਂ ਮਨੀ ਸਿੰਘ ਨੇ ਇਹ ਲੰਗਰ ਵਿਚ ਨਾ ਪੁਚਾਈ ਤਾਂ ਸਤਿਗੁਰੂ ਜੀ ਨੇ ਇਕ ਹੁਕਮਨਾਮੇ ਵਿਚ ਉਸ ਨੂੰ ਤਾੜਿਆ ਵੀ ਸੀ। ਲੱਖਾ ਸਿੰਘ ਸੂਬੇ ਦਾ ਸੁਭਾਉ ਕੁਝ ਜ਼ਿਆਦਾ ਗਰਮ ਸੀ। ਮੌਲਮੀਨ ਜਿਹਲ ਵਿਚ ਉਹ ਸੂਬਾ ਬ੍ਰਹਮਾ ਸਿੰਘ ਹੋਰਾਂ ਨਾਲ ਹੱਥੋਪਾਈ ਹੋ ਬੈਠਾ ਸੀ ਇਸ ਤੇ ਵੀ ਸ੍ਰੀ ਸਤਿਗੁਰੂ ਜੀ ਨੇ ਪਤਾ ਲੱਗਣ ਤੇ ਲੱਖਾ ਸਿੰਘ ਦੀ ਕਾਰਵਾਈ ਦੀ ਨਿਖੇਧੀ ਕੀਤੀ ਸੀ।

ਇਹ ਸੂਬਾ ਬ੍ਰਹਮਾ ਸਿੰਘ ਸੀ ਜਿਸ ਦੀ ਵਜ੍ਹਾ ਕਰਕੇ ਪੱਛਮੀ ਪੰਜਾਬ ਦੀ ਸਿੱਖ ਕਿਸਾਨੀ ਅਤੇ ਦਸਤਕਾਰਾਂ ਵਿਚ ਕੂਕਾ ਲਹਿਰ ਦਾ ਮਹੱਤਵਪੂਰਨ ਸਥਾਨ ਸੁਨਿਸ਼ਚਿਤ ਹੋਇਆ ਸੀ। ਇਹ ਸੂਬਾ ਬ੍ਰਹਮਾ ਸਿੰਘ ਹੀ ਸੀ ਜਿਸ ਦੀ ਕ੍ਰਿਪਾ ਨਾਲ ਉਸ ਦੇ ਝੱਬਰ ਪਿੰਡ ਦੇ ਦੌਰੇ ਮੇਰੇ ਹੀਰੇ ਪੁਰਖੇ ਸਤਿਗੁਰੂ ਰਾਮ ਸਿੰਘ ਜੀ ਦੇ ਲੜ ਲੱਗੇ ਸਨ। ਵਿਰਕ ਤੱਪੇ ਵਿਚ ਸਿੱਖੀ ਦਾ ਛੱਟਾ ਦੇਣਾ ਸੂਬਾ ਜੀ ਦਾ ਕੰਮ ਸੀ, ਭਾਵੇਂ ਬਾਅਦ ਵਿਚ ਸਮਾਂ ਪਾ ਕੇ ਸੰਤ ਆਲਾ ਸਿੰਘ ਜਿਹੀਆਂ ਹਸਤੀਆਂ ਵੀ ਇਥੇ ਪ੍ਰਗਟ ਹੋਈਆਂ। ਸਾਰੀ ਉਮਰ ਆਪਣੇ ਸਤਿਗੁਰੂ ਅਤੇ ਆਪਣੇ ਪੰਥ ਨੂੰ ਦੇਸ਼ ਆਜ਼ਾਦੀ ਦੇ ਮਹਾਨ ਮਿਸ਼ਨ ਨੂੰ ਸਮਰਪਿਤ ਕਰਨਾਂ ਛੋਟਾ ਕੰਮ ਨਹੀਂ। ਸੂਬਾ ਬ੍ਰਹਮਾ ਸਿੰਘ ਜੀ ਦੇ ਪੁਰਖਿਆਂ ਦਾ ਪਿੰਡ ਰੋਲਣਾਂ ਜਾਂ ਦਰੀਆਪੁਰ ਕੈਥਲ ਜਾਂ ਕਰਨਾਲ ਜ਼ਿਲ੍ਹਿਆਂ ਵਿਚ ਕਿਹੜਾ ਹੈ ? ਇਸ ਦੀ ਖੋਜ ਕਰਨੀ ਅਤੇ ਫਿਰ ਹਰਿਆਣਾ ਸਰਕਾਰ ਤੋਂ, ਉੱਥੇ ਢੁੱਕਵੀਂ ਯਾਦਗਾਰ ਬਨਵਾਉਣੀ, ੧੫੦ ਸਾਲਾ ਸਮਾਗਮਾਂ ਸਮੇਂ ਇਕ ਨਿਭਾਹੀ ਜਾਣ ਵਾਲੀ ਜ਼ਿੰਮੇਵਾਰੀ ਹੈ।

**ਫੁੱਟ ਨੋਟ :**

1. ਉਦਭਾਵਨਾ ਦਾ ੭੫ਵਾਂ ਅੰਕ "ਨਿਰੰਤਰਤਾ ਔਰ ਪਰਿਵਰਤਨ" ਦਿੱਲੀ ੨੦੦੭ ਈ. ਲੇਖ ੧੮੫੭ ਦਾ ਗ਼ਦਰ ਔਰ ਪੰਜਾਬੀਉਂ ਕੀ ਭੂਮਿਕਾ—ਜਗਤਾਰ ਸਿੰਘ ਸਫਾ ੫੦੩।
2. ਉਪਰੋਕਤ ਸਫਾ ੫੦੩-੫੦੪
3. ਲਾਲ ਏਹਿ ਰਤਨ—ਭਾਗ ੨ ਬੰਗਲੌਰ ੧੯੯੯ ਈ. ਸਫਾ ੨੭੨
4. ਲਾਲ ਏਹਿ ਰਤਨ ਭਾਗ— ੫ —ਸ੍ਰੀ ਭੈਣੀ ਸਾਹਿਬ ੨੦੦੫ ਈ. ਸਫਾ ੧੪੪ — ੪੫
5. ਸਤਿਗੁਰੂ ਬਿਲਾਸ—ਭਾਗ ਪਹਿਲਾ—ਸ੍ਰੀ ਭੈਣੀ ਸਾਹਿਬ ੨੦੦੧ ਈ ਸਫਾ ੨੫੧—੫੨
6. ਉਪਰੋਕਤ—ਸਫਾ ੨੦੦
7. ਉਪਰੋਕਤ — ਸਫਾ ੩੧੮
8 +9. ਉਪਰੋਕਤ—ਸਫਾ ੩੧੯
10. ਉਪਰੋਕਤ—ਸਫਾ ੪੧੦
11. ਉਪਰੋਕਤ—ਸਫਾ ੪੫੪
12. ਨਾਮਧਾਰੀ ਇਤਿਹਾਸ—ਨਵੀਂ ਦਿੱਲੀ—੧੯੫੭ ਈ. ਸਫਾ ੨੯੭—੯੮
13. ਸਤਿਗੁਰੂ ਬਿਲਾਸ ਭਾਗ ਪਹਿਲਾ—ਸਫਾ ੪੨੪—੨੫
14. ਉਪਰੋਕਤ—ਸਫਾ ੪੨੬
15. ਗੋਬੈਲਜ਼ ਅਗੇਂਸਟ ਦੀ ਬ੍ਰਿਟਿਸ਼ ਰੂਲ-ਸੰਗ੍ਰਹਿ ਕਰਤਾ ਭਾਈ ਨਾਹਰ ਸਿੰਘ ਕ੍ਰਿਪਾਲ ਸਿਘ —ਦਿੱਲੀ ੧੯੯੯ ਸਫਾ (੪੫੫ ਤੋਂ ੪੭੩)

*ਕਰੀਵਾਲਾ (ਸਿਰਸਾ)*

*੧੩-੯-੨੦੦੭*

# ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦਾ ਸਾਹਿਤਕ ਮਹੱਤਵ

*—ਸੁਖਬੀਰ ਸਿੰਘ ਗੁਲਾਟੀ*

ਇਤਿਹਾਸ ਪ੍ਰਸਿੱਧ ਨਾਮਧਾਰੀ ਲਹਿਰ (ਜਾਂ ਕੂਕਾ ਲਹਿਰ) ਦੇ ਬਾਨੀ ਸਤਿਗੁਰੂ ਰਾਮ ਸਿੰਘ ਜੀ ਦਾ ਵਿਅਕਤੀਤਵ ਤੇ ਕ੍ਰਿਤਿਤਵ ਮਹਾਨ ਵੀ ਹੈ ਤੇ ਬਹੁਮੁਖੀ ਵੀ। ਧਾਰਮਕ, ਰਾਜਨੀਤਕ, ਆਰਥਕ, ਸਮਾਜਕ, ਸਾਂਸਕ੍ਰਿਤਿਕ ਤੇ ਸਾਹਿਤਕ ਆਦਿ ਅਨੇਕ ਖੇਤਰਾਂ ਵਿਚ ਉਨ੍ਹਾਂ ਦੀ ਵਿਸ਼ਿਸ਼ਟ ਅਤੇ ਬੁਨਿਆਦੀ ਕਿਸਮ ਦੀ ਦੇਣ ਹੈ ਜਿਸ ਨੂੰ ਹੁਣ ਤੀਕ ਆਪਣੀ ਭਰਪੂਰ ਸਾਰਥਕਤਾ ਵਿਚ ਪੂਰੀ ਤਰ੍ਹਾਂ ਪਛਾਣਿਆ ਤੇ ਉਘਾੜਿਆ ਨਹੀਂ ਜਾ ਸਕਿਆ। ਵਿੱਦਿਅਕ ਤੇ ਸਾਹਿਤਕ ਪਹਿਲੂ ਤਾਂ ਲਗਭਗ ਅਣਗੌਲਿਆ ਹੀ ਪਿਆ ਰਿਹਾ ਹੈ। ਵਿਦਵਾਨਾਂ ਤੇ ਸਾਹਿਤ ਇਤਿਹਾਸਕਾਰਾਂ ਦਾ ਇਸ ਪਾਸੇ ਧਿਆਨ ਦਿਵਾਉਣ ਲਈ ਮੈਂ ਇਸ ਸੰਬੰਧ ਵਿਚ ਕੇਵਲ ਇਸ਼ਾਰੇ ਮਾਤਰ ਚਰਚਾ ਕਰਨੀ ਚਾਹੁੰਦਾ ਹਾਂ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬੀਆਂ ਵਿਚ ਸਵੈ-ਮਾਨ ਤੇ ਸਵੈ ਸੰਸਕ੍ਰਿਤੀ-ਗੌਰਵ ਅਤੇ ਵਿਦੇਸ਼ੀ ਹਕੂਮਤ ਪ੍ਰਤੀ ਘ੍ਰਿਣਾ ਤੇ ਨਾਮਿਲਵਰਤਣ ਦੇ ਭਾਵ ਜਗਾਉਣ ਤੇ ਦ੍ਰਿੜ੍ਹਾਉਣ ਲਈ ਨਾ ਕੇਵਲ ਵਿਦੇਸ਼ੀ ਵਸਤਾਂ ਤੇ ਵਸੀਲਿਆਂ—ਸਰਕਾਰੀ ਰੇਲਾਂ, ਸੜਕਾਂ, ਕਚਿਹਰੀਆਂ, ਨੌਕਰੀਆਂ, ਡਾਕ ਸੁਵਿਧਾਵਾਂ ਤੇ ਵਿਦੇਸ਼ੀ ਵਸਤਰਾਂ ਆਦਿ ਦਾ ਹੀ ਮੁਕੰਮਲ ਬਾਈਕਾਟ ਕੀਤਾ ਸਗੋਂ ਵਿਦੇਸ਼ੀ ਵਿੱਦਿਆ ਤੇ ਵਿਦਿਅਕ ਸੰਸਥਾਵਾਂ ਦਾ ਵੀ ਪੂਰਨ ਬਹਿਸ਼ਕਾਰ ਕਰ ਦਿੱਤਾ ਸੀ। ਕਿਉਂਕਿ ਭਾਰਤੀ ਹਿਰਦਿਆਂ ਵਿਚ ਗੁਲਾਮੀ ਦੇ ਸੰਸਕਾਰ ਸੰਚਾਰਨ ਤੇ ਸੰਚਾਲਨ ਦਾ ਸਭ ਤੋਂ ਵਧੀਕ ਕਾਰੀ ਸਾਧਨ ਇਹ ਵਿਦਿਅਕ ਸੰਸਥਾਵਾਂ ਹੀ ਸਨ। ਇਸ ਦੇ ਮੁਕਾਬਲੇ ਵਿਚ ਸਤਿਗੁਰੂ ਜੀ ਨੇ ਸਵੈ-ਭਾਸ਼ਾ-ਪੰਜਾਬੀ, ਸੁਦੇਸ਼ੀ ਪਹਿਰਾਵਾ-ਚਿੱਟਾ ਖੱਦਰ ਅਤੇ ਸਵਾਧੀਨ ਡਾਕ ਪ੍ਰਬੰਧ-ਕੂਕਾ ਪੋਸਟਲ ਸਰਵਿਸ ਨੂੰ ਬੜੀ ਸਫਲਤਾ ਨਾਲ ਅਮਲ ਵਿਚ ਲਿਆਂਦਾ। ਪੰਜਾਬੀ ਭਾਸ਼ਾ ਬਾਰੇ ਤਾਂ ਉਨ੍ਹਾਂ ਦੇ ਇਕ ਲਿਖਤੀ ਹੁਕਮਨਾਮੇ ਵਿਚ ਉਚੇਚਾ ਆਦੇਸ਼ ਹੈ ਕਿ ਸਰਬ ਮਾਈ ਭਾਈ ਬੁੱਢੇ ਬਾਲੇ ਨੂੰ ਗੁਰਮੁਖੀ ਅੱਖਰਾਂ ਦਾ ਗਿਆਨ ਜ਼ਰੂਰੀ ਤੌਰ ਤੇ ਦਿੱਤਾ ਜਾਏ। ਇਉਂ ਜਾਪਦਾ ਹੈ ਕਿ "ਨਿੱਜ ਭਾਸ਼ਾ ਉੱਨਤੀ ਅਹੈ ਸਭ ਉੱਨਤੀ ਕੋ ਮੂਲ; ਬਿਨ ਨਿੱਜ ਭਾਸ਼ਾ ਗਿਆਨ ਕੇ ਮਿਟਤ ਨਾ ਹਿਏ ਕੋ ਸੂਲ" ਹਿੰਦੀ ਕਵੀ ਭਾਰਤੇਂਦੂ ਵੀ ਇਸ ਸਵੈ-ਭਾਸ਼ਾ-ਭਾਵਨਾ ਪ੍ਰਤੀ ਸਤਿਗੁਰੂ ਜੀ ਸੁਭਾਵਕ ਹੀ ਸੁਚੇਤ ਸਨ। ਇਤਿਹਾਸਕ ਤੱਥਾਂ ਦੀ ਗਵਾਹੀ ਅਨੁਸਾਰ 'ਆਦਿ ਗ੍ਰੰਥ ਨੂੰ ਛਪਵਾਉਣ ਦੇ ਬੁਨਿਆਦੀ ਮਹੱਤਵ ਦਾ ਕੰਮ ਵੀ ਪਹਿਲੀ ਵਾਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਹੀ ਸੰਪੰਨ ਹੋਇਆ ਜੋ ਵਿੱਦਿਅਕ ਤੇ ਸਾਹਿਤਕ ਖੇਤਰਾਂ ਵਿਚ ਉਨ੍ਹਾਂ ਦੀ ਉਸਾਰੂ ਰੁਚੀ ਤੇ ਚੇਤੰਨ ਜਤਨਾਂ ਦਾ ਸਬੂਤ ਹੈ। ਇਸ ਤੋਂ ਬਿਨਾਂ ਉਨ੍ਹਾਂ ਦੀਆਂ ਲਿਖਤਾਂ ਦੀ ਵੀ ਵਿੱਦਿਆ ਤੇ ਸਾਹਿਤ ਦੇ ਖੇਤਰ ਵਿਚ ਆਪਣੀ ਵਖਰੀ ਤੇ ਵਿਸ਼ੇਸ਼ ਥਾਂ ਹੈ। ਉਨ੍ਹਾਂ ਦੇ, ਚਿੱਠੀਆਂ ਦੇ ਰੂਪ ਵਿਚ ਲਿਖੇ ਰਹਿਤਨਾਮੇ ਤੇ ਹੁਕਮਨਾਮੇ ਧਾਰਮਕ ਤੇ ਇਤਿਹਾਸਕ ਮਹੱਤਵ ਤੋਂ ਛੁਟ ਪੰਜਾਬੀ ਵਾਰਤਕ ਸਾਹਿਤ ਦੇ ਇਤਿਹਾਸ ਵਿਚ ਵਡਮੁੱਲੇ ਮਹੱਤਵ ਦੇ ਅਧਿਕਾਰੀ ਸਨ। ਇਨ੍ਹਾਂ ਵਿਚ ਮਿਲਦੀ ਵਾਰਤਕ-ਵੰਨਗੀ ਪੰਜਾਬੀ ਵਾਰਤਕ ਵਿਕਾਸ ਦੇ ਉੱਘੇ ਪੜਾਅ ਦੀ ਹੀ ਸੂਚਕ ਨਹੀਂ, ਸਾਹਿਤਕ ਗਦ ਦੇ ਉਲੇਖ ਯੋਗ ਗੁਣਾਂ ਦੀ ਵੀ ਲਖਾਇਕ ਹੈ। ਇਕ ਵਿਦਵਾਨ ਦੇ ਮਤ ਅਨੁਸਾਰ, "ਇਹ ਅਰਦਾਸਾਂ (ਹੁਕਮਨਾਮੇ) ਜਿਥੇ ਬਾਬਾ ਰਾਮ ਸਿੰਘ ਦੇ ਵਿਚਾਰਾਂ ਤੇ ਸਿਖਿਆ ਦਾ ਸਹੀ ਨਕਸ਼ਾ ਹਨ ਉਥੇ ਇਹ ਉੱਨ੍ਹੀਵੀਂ ਸਦੀ ਦੀ ਵਾਰਤਕ ਲਿਖਤ ਦਾ ਵੀ ਇਕ ਬੜਾ ਵਧੀਆ ਨਮੂਨਾ ਹਨ। ਲਿਖਤ ਦੀ ਇਸ ਪ੍ਰਕਾਰ ਦੀ ਰਵਾਨੀ, ਸਰਲਤਾ, ਜ਼ੋਰ ਤੇ ਸਪੱਸ਼ਟਤਾ ਹੋਰ ਕਿਧਰੇ ਬਹੁਤ ਘਟ ਮਿਲਦੀ ਹੈ। ਇਸ ਲਈ ਇਹ ਲਿਖਤਾਂ ਜਿਥੇ ਇਤਿਹਾਸਿਕ ਤੇ ਧਾਰਮਕ ਪਹਿਲੂਆਂ ਤੋਂ ਖਾਸ ਵਿਸ਼ੇਸ਼ਤਾ ਵਾਲੀਆਂ ਹਨ ਉਥੇ ਸਾਹਿਤਕ ਮੈਦਾਨ ਵਿਚ ਵੀ ਇਨ੍ਹਾਂ ਦੀ ਬੜੀ ਮਹੱਤਾ ਹੈ" ਨਮੂਨੇ ਵਜੋਂ ਉਨ੍ਹਾਂ ਦੇ ਇਕ ਪ੍ਰਸਿੱਧ ਰਹਿਤਨਾਮੇ ਦੀਆਂ ਕੁਝ ਪੰਗਤੀਆਂ ਪੇਸ਼ ਹਨ :-

"੧ਓ ਸਤਿਗੁਰ ਪ੍ਰਸਾਦਿ॥

ਲਿਖਤਮ ਰਾਮ ਸਿੰਘ, ਹੋਰ ਸੰਬੂਹ ਖਾਲਸਾ ਜੀ ਭੇਟੀ ਦਾ ਸੰਬੂਹ ਖਾਲਸੇ ਜੀ ਕੋ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ। ਹੋਰ ਰਹਿਤਨਾਮਾ ਸੰਬੂਹ ਸੰਗਤ ਦੇ ਵਾਸਤੇ ਲਿਖਿਆ ਭੇਟੀ ਤੇ, ਪਿਛਲੀ ਰਾਤ ਉਠ ਕੇ ਗੜਵਾ ਲਜਾਇ ਕਰ ਮਦਾਨੇ ਹੋਇ ਔਣਾ, ਦੋ ਵਾਰੀ ਗੜਵਾ ਮਾਂਜਨਾ, ਮਦਾਨ ਬਸਤ੍ਰ ਲਾਹਿ ਕੇ ਜਾਣਾ, ਦਾਤਨ ਕਰਨੀ, ਫੇਰ ਇਸ਼ਨਾਨ ਕਰਨਾ ਬਾਣੀ ਪੜਨੀ ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲੈਣੀ ਸਰਬੁ ਮਾਈ ਬੀਬੀ ਸਰਬ ਨੇ ਜਪੁ ਜਾਪੁ ਦੋਹਾਂ ਦੇ ਹਜਾਰੇ ਕੰਠ ਕਰਨੇ ਰਹਿਰਾਸ ਆਰਤੀ ਸੋਹਿਲਾ ਏਤਨੀ ਤਾਂ ਜ਼ਰੂਰੀ ਹੀ ਕੰਠ ਕਰਨੀ ਅਰ ਸੀਲ ਸੰਤੋਖ ਸਭ ਨੇ ਰਖਣਾ ਭਜਨ ਅਠੇ ਪਹਰ ਕਰਨਾ ਗੁਰੂ ਸੱਚੇ ਦਾ ਹੋਰ

ਪਰਾਈ ਧੀ ਭੈਣ ਆਪਣੀ ਜਾਨਣੀ ਪਰਾਇਆ ਹਕ ਤਾਂ ਗੁਰੂ ਜੀ ਨੇ ਅੱਗੇ ਹੀ ਲਿਖ ਛਡਿਆ ਹੈ ਹਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ॥"

ਹੁਕਮਨਾਮਿਆਂ ਦੀ ਸ਼ੈਲੀ ਦੀ ਵਾਰਤਕ ਦਾ ਅਜਿਹਾ ਨਿਖਰਿਆ ਹੋਇਆ ਸਾਹਿਤਕ ਰੂਪ ਪੰਜਾਬੀ ਵਾਰਤਕ ਦੇ ਸਮੁੱਚੇ ਇਤਿਹਾਸ ਵਿਚ ਹੋਰ ਕਿਧਰੇ ਨਹੀਂ ਮਿਲਦਾ। ਦੂਜੇ ਕਈ ਸਮਕਾਲੀ ਤੇ ਪੂਰਬਕਾਲੀ ਰਹਿਤਨਾਮਿਆਂ ਜਾਂ ਹੁਕਮਨਾਮਿਆਂ ਦਾ ਵਾਰਤਕ ਨਾਲ ਤੁਲਨਾ ਕੀਤਿਆਂ ਇਹ ਗੱਲ ਪੂਰੀ ਤਰ੍ਹਾਂ ਪੁਸ਼ਟ ਤੇ ਸਪੱਸ਼ਟ ਹੋ ਜਾਂਦੀ ਹੈ। ਨਮੂਨੇ ਵਜੋਂ ਸ੍ਰੀ ਗੁਰੂ ਹਰ ਗੋਬਿੰਦ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮਿਆਂ ਵਿਚੋਂ ਕੁਝ ਕੁ ਸਤਰਾਂ ਤੁਲਨਾ ਲਈ ਪ੍ਰਸਤੁਤ ਹਨ :

"ਭਾਈ ਜਾਪੁ ਭਾਈ ਗੁਰਦਾਨ ਭਾਈ ਮੁਹਿਰ ਭਾਈ ਦਿਆਲ ਗੁਰੂ ਗੁਰੂ ਜਪਣਾ॥ ਜਨਮ ਸਵਰੇ ਸੰਗਤ ਕੀ ਕਾਮਨਾ ਪੂਰੀ ਹੋਗ॥ ਸੰਗਤ ਦਾ ਰੁਜਗਾਰ ਹੋਗ॥ ਸੰਗਤ ਦਾ ਕਾਰਜ ਹੋਗ॥ ਗੁਰੂ ਦੀ ਆਗਿਆ ਹੋਇ ਕੀਰਤਨ ਕਰਣਾ॥ ਭਲੀ ਜੁਗਤਿ ਰਹਿਣਾ॥ ਮਾਸ ਮੱਛੀ ਦੇ ਨੇੜੇ ਨਾਹਿ ਆਵਣਾ॥ ਪੂਰਬ ਕੀ ਸੰਗਤ ਗੁਰੂ ਕਾ ਖਾਲਸਾ ਹੋਇ। ਓਪਰੰਤ ਗੁਰੂ ਦੀ ਆਗਿਆ ਹੋਇ...ਰੁਪਏ ਸਤ ਸਾਇ ਦੀ ਹੁੰਡੀ ਕਰ ਦੇਵਣੀ। ਪੰਦਰਾਂ ਜੋੜੇ ਮੈਨੂੰ ਸਵਾਇ ਭੇਜਣੇ। ਪੰਦਰਾਂ ਬਾਬੇ ਜੀਓ ਨੂੰ ਸਵਾਇ ਭੇਜਣੇ॥ ਕੂ ਕੂ ਖਰੇ ਭਲੇ ਬਹੁਤ ਦਮ ਪਕੜਦੇ ਹੈਨ॥ ਉਹ ਭੀ ਲੈ ਕੇ ਵੇਜਣੇ॥"

(ਹੁਕਮਨਾਮਾ ਸ੍ਰੀ ਗੁਰੂ ਹਰ ਗੋਬਿੰਦ ਜੀ)

"ਸ੍ਰੀ ਗੁਰੂ ਜੀਓ ਦੀ ਆਗਿਆ ਹੈ ਸਰਬਤ ਸੰਗਤਿ ਪਟਣ ਫਰੀਦ ਕੀ ਗੁਰੂ ਰਖੇਗਾ। ਸੰਗਤਿ ਗੁਰੂ ਗੁਰੂ ਜਪਣਾ॥ ਜਮਨ ਸਉਰੇਗਾ॥ ਸਰਬਤਿ ਸੰਗਤਿ ਮੇਰਾ ਖਾਲਸਾ ਹੈ ਜੋ ਗੁਰੂ ਕੇ ਨਵਿਤ ਕਾ ਹੋਵੇ ਸੋ ਕਿਸੇ ਮਸੰਦ ਨੋ ਨਾਹੀ ਦੇਵਣਾ ਆਪਣੇ ਪਾਸਿ ਰਖਣਾ...ਇਕ ਤੋਲਾ ਸੋਨਾ ਫਰਮਾਇਸ਼ ਲਿਖਿਆ ਹੈ ਸੰਗਿਤ ਹੁੰਡੀ ਕਰਾਇ ਕੇ ਭੇਜਣਾ॥ ਮੇਰੀ ਖੁਸ਼ੀ ਹੈ ਜੋ ਸਿੱਖ ਫ਼ਰਮਾਇਸ਼ ਦੇਗੁ ਸੋ ਨਿਹਾਲ ਹੋਗੁ॥"

(ਹੁਕਮਨਾਮਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ)

ਸਾਹਿਤ ਇਤਿਹਾਸ ਵਿਚ ਇਨ੍ਹਾਂ ਹੁਕਮਨਾਮਿਆਂ ਬਾਰੇ ਪ੍ਰਿ.ਸ.ਸ.ਅਮੋਲ ਤੇ ਡਾ. ਪਿਆਰ ਸਿੰਘ ਆਪਣੀ ਸਾਂਝੀ ਰਾਏ ਦਿੰਦਿਆਂ ਲਿਖਦੇ ਹਨ, 'ਪੰਜਾਬੀ ਗੱਦ ਦੇ ਭੇਦਾਂ ਵਿਚੋਂ ਇਕ ਭੇਦ ਹੁਕਮਨਾਮੇ ਵੀ ਮੰਨੇ ਗਏ ਹਨ। ਪਰ ਇਨ੍ਹਾਂ ਦੀ ਸਾਹਿਤਕ ਮਹੱਤਾ ਕੋਈ ਵਿਸ਼ੇਸ਼ ਨਹੀਂ ਹੈ ਇਹ ਦਰਅਸਲ ਚਿੱਠੀਆਂ ਹਨ ਜੋ ਸਮੇਂ ਸਮੇਂ ਸਿੱਖ ਗੁਰੂ ਵਿਅਕਤੀਆਂ ਵਲੋਂ ਸਿੱਖ ਸੰਗਤਾਂ ਨੂੰ ਲਿਖੀਆਂ ਗਈਆਂ। ਬੋਲੀ ਇਨ੍ਹਾਂ ਹੁਕਮਨਾਮਿਆਂ ਦੀ ਬੜੀ ਮਿਲਗੋਬਾ, ਹਿੰਦੀ ਰਸੀ ਪੰਜਾਬੀ ਹੈ।" ਪਰੰਤੂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਰਹਿਤਨਾਮੇ 'ਚੋਂ ਉਤਾਰੀਆਂ ਗਈਆਂ ਉਪਰੋਕਤ ਸਤਰਾਂ ਦੇ ਅਧਿਅਨ ਤੋਂ ਸਪੱਸ਼ਟ ਹੁੰਦਾ ਹੈ ਕਿ ਉਨ੍ਹਾਂ ਦੀਆਂ ਅਜਿਹੀਆਂ ਵਾਰਤਕ ਲਿਖਤਾਂ ਸਾਹਿਤਕ ਵਾਰਤਕ ਦੇ ਵਧੀਆ ਗੁਣਾਂ ਦੀਆਂ ਧਾਰਨੀ ਹਨ। 'ਅਨਾਟਮੀ ਆਫ ਪਰੋਜ਼' ਦੇ ਲੇਖਕ ਪੱਛਮੀ ਵਿਦਵਾਨ ਬੋਵਟਨ ਦੇ ਮਤ ਅਨੁਸਾਰ ਵਾਰਤਕ ਰਚਨਾ ਦਾ ਸਰਬੋਤਮ ਗੁਣ ਸਪੱਸ਼ਟਤਾ ਹੈ ਅਤੇ ਇਹ ਗੁਣ ਸਤਿਗੁਰਾਂ ਦੀਆਂ ਸਮਸਤ ਵਾਰਤਕ ਕਿਰਤਾਂ (ਰਹਿਤਨਾਮਿਆਂ ਹੁਕਮਨਾਮਿਆਂ) ਦਾ ਕੇਂਦਰੀ ਗੁਣ ਕਿਹਾ ਜਾ ਸਕਦਾ ਹੈ। ਇਹ ਸਪਸ਼ਟਤਾ ਵਿਚਾਰ ਵਿਚ ਵੀ ਵਰਤਮਾਨ ਹੈ ਤੇ ਸ਼ਬਦ ਪ੍ਰਯੋਗ ਵਿਚ ਵੀ। ਇਨ੍ਹਾਂ ਹੁਕਮਨਾਮਿਆਂ ਵਿਚ, ਚਿੱਠੀਆਂ ਦੇ ਰੂਪ ਵਿਚ ਹੋਣ ਕਰ ਕੇ ਬੋਲਚਾਲ ਦੀ ਭਾਸ਼ਾ ਦਾ ਮੂਲ ਤੱਤ 'ਲਿਸ਼ਕ' (Radiance) ਇਨ੍ਹਾਂ ਵਿਚ ਮੌਜੂਦ ਹੈ। ਦਰਅਸਲ ਪੰਜਾਬੀ ਭਾਸ਼ਾ ਦੀ ਸ਼ਕਤੀ ਇਸ ਦੇ ਲੋਕਾਂ ਦੀ ਬੋਲਚਾਲ ਦੇ ਨੇੜੇ ਰਹਿਣ ਵਿਚ ਦੱਸੀ ਜਾਂਦੀ ਹੈ ਤੇ ਇਸ ਦ੍ਰਿਸ਼ਟੀ ਤੋਂ ਸਤਿਗੁਰੂ ਰਾਮ ਸਿੰਘ ਜੀ ਦੇ ਇਹ ਹੁਕਮਨਾਮੇ ਪੰਜਾਬੀ ਵਾਰਤਕ ਦੀ ਪ੍ਰਭਾਵਸ਼ੀਲਤਾ ਨੂੰ ਵਧਾਉਣ ਵਾਲੇ ਮੰਨੇ ਜਾਂਦੇ ਹਨ। ਸੰਖੇਪ ਵਿਚ ਇਨ੍ਹਾਂ ਵਿਚਲੀ ਵਾਰਤਕ ਦੇ ਪ੍ਰਮੁੱਖ ਸ਼ੈਲੀਗਤ ਗੁਣ ਇਸ ਪ੍ਰਕਾਰ ਹਨ :-

੧. ਨਿੱਘ ੨. ਰਵਾਨੀ ੩. ਸਰਲਤਾ ੪. ਸਪੱਸ਼ਟਤਾ ੫. ਬੋਲਚਾਲ ਦਾ ਮੁਹਾਵਰਾ

ਚਿੱਠੀਆਂ ਦੇ ਰੂਪ ਵਿਚ ਲਿਖੇ ਹੋਣ ਅਤੇ ਬੋਲਚਾਲ ਵਿਚ ਜ਼ਿਆਦਾ ਆਤਮਗਤ (Subjective) ਹੋਣ ਸਦਕਾ ਹੁਕਮਨਾਮਿਆਂ ਵਿਚ ਕਿਤੇ ਕਿਤੇ ਕਈ ਵਾਕ ਅਧੂਰੇ ਵੀ ਰਹਿ ਗਏ ਹਨ। ਪਰ ਇਨ੍ਹਾਂ ਵਿਚਲੀ ਵਾਰਤਕ ਪੰਜਾਬੀ ਵਾਰਤਕ ਦੇ ਪੁਰਾਤਨਤਾ ਤੋਂ ਆਧੁਨਿਕਤਾ ਵਲ ਵਧਦੇ ਕਦਮਾਂ ਦੀ ਪਰਿਚਾਇਕ ਹੈ। ਪੁਰਾਣੀ ਵਾਰਤਕ ਦੀ ਉੱਘੀ ਵਿਸ਼ੇਸ਼ਤਾ ਸੰਸ਼ਲਿਸ਼ਟਤਾ (Syntheticality) ਇਸ ਵਿਚ ਬਹੁਤ ਘਟ ਗਈ ਹੈ ਅਤੇ ਆਧੁਨਿਕ ਵਾਰਤਕ ਦਾ ਪ੍ਰਮੁੱਖ ਗੁਣ-ਲੱਛਣ ਵਿਸ਼ਲਿਸ਼ਟਤਾ (Analiticality) ਕਾਫੀ ਹਦ ਤੀਕ ਪ੍ਰਵੇਸ਼ ਪਾ ਗਿਆ ਹੈ। ਬੇਸ਼ਕ 'ਅਰ' 'ਏਤਨੀ' ਆਦਿ ਸ਼ਬਦਾਂ ਤੋਂ ਪੁਰਾਤਨਤਾ ਦੀ ਝਲਕ ਵੀ ਮਿਲ ਜਾਂਦੀ ਹੈ।

ਇਸ ਤਰ੍ਹਾਂ ਇਸ ਸਮਸਤ ਵਿਵੇਚਨ ਤੋਂ ਸਪੱਸ਼ਟ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦੇ ਰਹਿਤਨਾਮਿਆਂ ਦਾ ਕੇਵਲ ਧਾਰਮਕ ਤੇ ਇਤਿਹਾਸਿਕ ਮਹੱਤਵ ਹੀ ਨਹੀਂ ਸਾਹਿਤਕ ਤੇ ਭਾਸ਼ਾਈ ਮਹੱਤਵ ਵੀ ਹੈ।

# ਮੇਰੀ ਪਹਿਲੀ ਪਾਕਿਸਤਾਨ ਯਾਤਰਾ-੩

—ਮਾਸਟਰ ਅਮਰੀਕ ਸਿੰਘ

## ਪਾਕਿਸਤਾਨ ਵਿਚ ਤੀਸਰਾ ਦਿਨ

ਸ਼ਾਮ ਦਾ ਖਾਣਾ ਖਾਣ ਲਈ ਅਸੀਂ ਲੰਗਰ ਵੱਲ ਨੂੰ ਚੱਲ ਪਏ, ਵੇਖਿਆ ਲੰਗਰ ਦੀ ਪੂਰੀ ਤਰ੍ਹਾਂ ਸਫ਼ਾਈ ਹੋ ਚੁੱਕੀ ਸੀ। ਪੰਗਤਾਂ ਸੱਜ ਰਹੀਆਂ ਸਨ। ਅਸੀਂ ਵੀ ਇਕ ਪੰਗਤ ਵਿਚ ਬੈਠ ਹੀ ਰਹੇ ਸਾਂ ਕਿ ਥਾਲੀਆਂ ਵਰਤਾਨ ਵਾਲਾ ਤੇ ਨਾਲ ਹੀ ਮਹਿਕ ਭਰੇ ਪੀਲੇ ਚੌਲਾਂ ਵਾਲਾ ਵਰਤਾਵਾ ਵੀ ਆ ਗਿਆ। ਛੇਤੀ ਹੀ ਦਹੀਂ ਪਕੌੜੀਆਂ ਵਾਲਾ ਵੀ ਪਹੁੰਚ ਗਿਆ।

"ਏਨੀ ਜਲਦੀ ਤਾਂ ਘਰ ਵੀ ਖਾਣਾ ਨਹੀਂ ਮਿਲਦਾ ਪਿਆਰੇ।" ਇਕ ਵਰਤਾਵੇ ਨੂੰ ਕਵੀ ਜੀ ਨੇ ਹੱਸ ਕੇ ਕਿਹਾ। "ਇਹ ਆਪਣਾ ਘਰ ਨਹੀਂ ਸਿੰਘ ਜੀ! ਗੁਰੂ ਘਰ ਹੈ, ਏਥੇ ਆਪਣੇ ਘਰ ਨਾਲੋਂ ਠੀਕ ਹੀ ਪਹਿਲਾਂ ਮਿਲਦਾ ਹੈ ਤੁਸੀਂ ਠੀਕ ਹੋ।" ਵਰਤਾਵੇਂ ਨੇ ਬੜੇ ਫਲਸਫ਼ਾਨਾ ਅੰਦਾਜ਼ ਵਿਚ ਕਿਹਾ।

ਬਾਦ ਵਿਚ ਦੋ ਸਬਜ਼ੀਆਂ ਕੂਲੇ ਤੇ ਤਾਜ਼ੇ ਫੁਲਕੇ ਨਾਲ ਸਲਾਦ ਮਿਲ ਰਿਹਾ ਸੀ। ਗੱਲ ਕੀ ਯਾਤਰੀ ਦੀ ਬਿਨਾਂ ਕਿਸੇ ਵਿਤਕਰੇ ਸ਼ਰਧਾ ਤੇ ਤਨੋਂ ਮਨੋਂ ਸੇਵਾ ਹੋ ਰਹੀ ਸੀ। ਅਸੀਂ ਲੰਗਰ ਛੱਕ ਕੇ ਥਾਲੀਆਂ ਸਫਾਈ ਵਾਲੀ ਥਾਂ ਧਰਨ ਲਈ ਤੁਰ ਪਏ। ਰਸਤੇ ਵਿਚ ਹੀ ਇਕ ਸੱਜਣ ਮਿਲ ਪਿਆ ਤੇ ਬੜੇ ਪਿਆਰ ਨਾਲ ਕਿਹਾ, "ਸਿੰਘ ਜੀ ਤੁਸਾਂ ਕਿਓਂ ਖੇਚਲ ਕੀਤੀ ਇਹ ਸੇਵਾ ਮੈਨੂੰ ਬਖ਼ਸ਼ੋ।" ਤੇ ਥਾਲੀਆਂ ਸਾਡੇ ਹੱਥਾਂ ਵਿਚੋਂ ਲੈ ਲਈਆਂ।

"ਬੜੀ ਸ਼ਰਧਾ ਤੇ ਪਿਆਰ ਇਹਨਾਂ ਸਿੰਧੀ ਸੇਵਕਾਂ ਵਿਚ ਵੇਖੋ ਸੇਵਾ ਕਰਕੇ ਕਿਵੇਂ ਭੰਬੀਰੀ ਵਾਂਗ ਫਿਰ ਰਹੇ ਹਨ।" ਕਵੀ ਜੀ ਨੇ ਖੜੇ ਹੋਕੇ ਸਾਰੇ ਦ੍ਰਿਸ਼ ਵੱਲ ਮੇਰਾ ਧਿਆਨ ਦੁਆਇਆ, ਮੈਂ ਵੇਖਿਆ ਚਿੱਟੇ ਕਪੜਿਆਂ ਵਿਚ ਸਿਰ ਤੇ ਟੋਪੀ ਪਾਈ ਸੇਵਾ ਵਿਚ ਕਿਵੇਂ ਸਾਰੇ ਖੀਵੇ ਹੋਏ ਫਿਰ ਰਹੇ ਸਨ, ਲਓ ਸਿੰਘ ਜੀ! ਹੋਰ ਲਓ ਜੀ! ਥੋੜਾਂ ਤਾਂ ਹੋਰ ਲਓ! ਨਿਮ੍ਰਤਾ ਭਰੇ ਸ਼ਬਦਾਂ ਨਾਲ ਪੰਗਤਾਂ ਵਿਚ ਫਿਰ ਰਹੇ ਸਨ। ਜਿਹੜੇ ਚੁੱਪ ਸਨ, ਉਹ ਮੂੰਹ ਵਿਚ ਨਾਮ ਸਿਮਰਨ ਕਰ ਰਹੇ ਸਨ। ਕਿੰਨਾ ਸੋਹਣਾ ਤੇ ਸ਼ਾਂਤ ਨਜ਼ਾਰਾ ਸਾਨੂੰ ਵੇਖਣ ਨੂੰ ਮਿਲ ਰਿਹਾ ਸੀ।

ਆਪਣੇ ਡੇਰੇ ਨੂੰ ਆ ਰਹੇ ਸਾਂ, ਗਿਆਨੀ ਅਬਾਦੁਲਾ ਸਾਹਿਬ ਆਪਣੇ ਕਈ ਸਾਥੀਆਂ ਨਾਲ ਯਾਤਰੀਆਂ ਨੂੰ ਹਾਲ ਚਾਲ ਪੁੱਛ ਰਹੇ ਸਨ।

"ਬਈ ਖਾਲਸਾ ਜੀਓ! ਕੋਈ ਲੋੜ, ਕੋਈ ਤਕਲੀਫ਼ ਹੋਵੇ ਤਾਂ ਦੱਸਿਓ। ਪਾਕਿਸਤਾਨ ਸਰਕਾਰ ਵੱਲੋਂ ਹਦਾਇਤ ਹੈ ਕਿ ਕਿਸੇ ਯਾਤਰੀ ਨੂੰ ਕਿਸੇ ਕਿਸਮ ਦੀ ਵੀ ਤਕਲੀਫ਼ ਨਹੀਂ ਹੋਈ ਚਾਹੀਦੀ। ਅਸੀਂ ਪੂਰਾ ਜਤਨ ਕਰਾਂਗੇ ਕਿ ਤੁਹਾਨੂੰ ਘਰ ਨਾਲੋਂ ਵੀ ਵੱਧ ਸੁੱਖ ਮਿਲੇ। ਇਹ ਆਪਣਾ ਘਰ ਨਹੀਂ ਇਹ ਤਾਂ ਗੁਰੂ ਨਾਨਕ ਦੇਵ ਜੀ ਦਾ ਘਰ ਹੈ। ਏਥੇ ਤਾਂ ਸਭ ਨੂੰ ਆਪਣੇ ਘਰ ਨਾਲੋਂ ਵੱਧ ਸੁਖ ਮਿਲਣਾ ਚਾਹੀਦਾ ਹੈ। "ਉਹ ਆਖਣਾ ਜਾਰੀ ਰਖ ਰਹੇ ਸਨ।" "ਤੁਸੀਂ ਸਾਡੇ ਤੇ ਸਾਡੀ ਸਰਕਾਰ ਦੇ ਖ਼ਾਸ ਮਹਿਮਾਨ ਹੋ।"

ਇਹ ਗੱਲ ਮੈਨੂੰ ਉਸ ਲੰਗਰ ਵਰਤਾਵੇ ਦੀ ਆਖੀ ਹੋਈ ਗੱਲ ਨਾਲ ਬਿਲਕੁਲ ਮੇਚ ਖਾਂਦੀ ਪਰਤੀਤ ਹੋ ਰਹੀ ਸੀ, ਜਿਸ ਨੇ ਕਵੀ ਜੀ ਨੂੰ ਲੰਗਰ ਛਕਦਿਆਂ ਕਹੀ ਸੀ।

ਸਾਡੇ ਕਮਰੇ ਅੱਗੋਂ ਲੰਘਦਿਆਂ ਸਾਨੂੰ ਵੀ ਗਿਆਨੀ ਜੀ ਨੇ ਖ਼ੈਰ ਸੁਖ ਪੁੱਛੀ ਨਾਲੇ ਉਹਨਾਂ ਪ੍ਰਵਾਰਾਂ ਬਾਰੇ ਦੱਸਿਆ, ਜਿੰਨਾਂ ਨੂੰ ਉਹ ਘਰ ਛੱਡ ਕੇ ਆਏ ਸਨ। ਅਸਾਂ ਅਨੰਦ ਪ੍ਰਸੰਨ ਆਖ ਕੇ ਗਿਆਨੀ ਜੀ ਦਾ ਧੰਨਵਾਦ ਕੀਤਾ। ਕਵੀ ਜੀ ਨੇ ਗਿਆਨੀ ਜੀ ਨੂੰ ਜੱਫੀ ਵਿਚ ਘੁੱਟ ਲਿਆ ਤੇ ਆਖਿਆ:-

"ਗਿਆਨੀ ਜੀ ਤੁਸੀਂ ਕਿੰਨੇ ਵੱਧੀਆ ਇਨਸਾਨ ਹੋ, ਰੱਬ ਕਰੇ ਸਾਰੀ ਦੁਨੀਆ ਦੇ ਸਾਰੇ ਇਨਸਾਨ ਹੀ ਤੁਹਾਡੇ ਵਰਗੇ ਹੋ ਜਾਣ।" ਸਵਰਗ ਧਰਤੀ ਉੱਤੇ ਹੀ ਉਤਰ ਆਵੇ।" ਕਵੀ ਜੀ ਕੁਝ ਹੋਰ ਕਹਿੰਦੇ ਪਰ ਗਿਆਨੀ ਅਬਾਦੁਲਾ ਨੇ ਕਵੀ ਜੀ ਦੇ ਮੂੰਹ ਅੱਗੇ ਹੱਥ ਦੇ ਲਿਆ।

"ਕਿਸੇ ਦੇ ਮੂੰਹ ਤੇ ਉਹਦੀ ਸਿਫਤ ਕਰਨੀ ਠੀਕ ਨਹੀਂ ਹੁੰਦੀ, ਕਵੀ ਜੀ! ਬੰਦੇ ਨੂੰ ਘੁੱਮਡੀ ਤੇ ਹੰਕਾਰੀ ਹੋ ਜਾਣ ਦਾ ਖਤਰਾ ਹੁੰਦਾ ਏ। ਉਹਨਾਂ ਹੋਰ ਕਿਹਾ "ਅੱਲਾ ਦਾ ਸ਼ੁਕਰ ਗੁਜ਼ਾਰ ਹਾਂ ਜੋ ਅੱਲਾ ਮੀਆਂ ਮੇਰੇ ਰਾਹੀ ਤੁਹਾਨੂੰ ਸੁਖ ਦੇ ਰਿਹਾ ਹੈ। ਸਭ ਸੁੱਖਾਂ ਤੇ ਸਹੂਲਤਾਂ ਬਖ਼ਸ਼ਨ ਵਾਲਾ ਤੇ ਆਪ ਪਰਵਰਦਗਾਰ ਹੈ।"

ਇਤਨੇ ਨੂੰ ਇਕ ਸੱਜਣ ਨੇ ਆਕੇ ਗਿਆਨੀ ਜੀ ਨੂੰ ਕੁਝ ਕਿਹਾ ਤੇ ਉਹ ਸਾਨੂੰ ਸਲਾਮ ਦੁਆ ਕਰਕੇ ਉਹਦੇ ਨਾਲ ਚਲੇ ਗਏ ਮੈਂ ਆਪਣੇ ਮੰਜੇ ਤੇ ਲੇਟੇ ਸੋਚ ਰਿਹਾ ਸਾਂ, "ਹਰ ਮਜ਼ਹਬ

ਵਿਚ ਚੰਗੇ ਇਨਸਾਨ ਵੀ ਹੁੰਦੇ ਹਨ ਤੇ ਦੂਸਰੀ ਕਿਸਮ ਦੇ ਵੀ। ਪਾਕਿਸਤਾਨ ਵਿਚ ਆਕੇ ਅਜੇ ਤੱਕ ਅਸੀਂ ਅੱਛੇ ਇਨਸਾਨਾਂ ਨੂੰ ਹੀ ਮਿਲੇ ਹਾਂ। ਗਿਆਨੀ ਅਬਾਦੁਲਾ ਸਾਹਿਬ ਦੀ ਚੰਗਿਆਈ ਦੀ ਤਾਂ ਸੀਮਾ ਹੀ ਨਹੀਂ।" ਇਹ ਸੋਚਦਿਆਂ ਪਤਾ ਨਹੀਂ, ਮੇਰੀ ਕਦੋਂ ਅੱਖ ਲਗ ਗਈ। ਕਵੀ ਜੀ ਤਾਂ ਪਹਿਲਾਂ ਹੀ ਸੁਖ ਆਸਣ ਹੋ ਚੁੱਕੇ ਸਨ।

## ਪਾਕਿਸਤਾਨ ਵਿਚ ਚੌਥਾ ਦਿਨ

ਅੱਜ ਰਾਤ ਅਸੀਂ ਸਵੇਰੇ ਹੀ ਸੌਂ ਗਏ ਸਾਂ ਏਸ ਲਈ ਤੜਕੇ ਤਿੰਨ ਵਜੇ ਹੀ ਜਾਗ ਆ ਗਈ। ਇਸ਼ਨਾਨ ਪਾਣੀ ਕਰਕੇ ਅਸੀਂ ਗੁਰਦੁਆਰੇ ਵੱਲ ਤੁਰ ਪਏ। ਜਿਥੇ ਰਾਗੀਆਂ ਦੇ ਕੀਰਤਨ ਦੀ ਆਵਾਜ਼ ਆ ਰਹੀ ਸੀ। ਰਾਗੀ ਪੜ੍ਹ ਰਹੇ ਸਨ, "ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।" ਕਵੀ ਜੀ ਕਹਿ ਰਹੇ ਸਨ ਭਾਈ ਗੁਰਦਾਸ ਇਕ ਐਸਾ ਮਹਾਨ ਕਵੀ ਹੋਇਆ ਹੈ, ਜਿਸ ਗੁਰਬਾਣੀ ਦੀ ਵਿਆਖਿਆ ਕਮਾਲ ਦੀ ਕੀਤੀ ਹੈ। ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਨੂੰ ਕੈਸੀਆਂ ਤਸ਼ਬੀਹਾਂ ਦੇ ਕੇ ਸੰਸਾਰ ਵਿਚ ਇਕ ਮਹਾਨ ਘਟਨਾ ਸਾਬਤ ਕੀਤਾ ਹੈ।"

ਗੁਰਦੁਆਰੇ ਮੱਥਾ ਟੇਕਿਆ, ਪਿਛਲੇ ਪਾਸੇ ਅਖੰਡ ਪਾਠ ਵੀ ਹੋ ਰਿਹਾ ਸੀ। ਸਾਡੇ ਗਿਆਂ ਹੀ ਪਹਿਲੇ ਵਾਲੇ ਪਾਠੀ ਦੀ ਥਾਂ ਦੂਜੇ ਪਾਠੀ ਨੇ ਰੌਲ ਤੇ ਬੈਠਣਾ ਸੀ। ਰੌਲ ਤੇ ਬੈਠਣ ਵਾਲੇ ਪਾਠੀ ਨੇ ਪਾਣੀ ਲਿਆ, ਹੱਥ ਪੈਰ ਸੁੱਚੇ ਕੀਤੇ ਤੇ ਜਾ ਕੇ ਪਹਲੇ ਪਾਠੀ ਨੂੰ ਉਠਾ ਕੇ ਬਹਿ ਗਿਆ। ਮੈਂ ਹੈਰਾਨ ਹੋ ਕੇ ਪੁੱਛਿਆ ਸੀ ਕਵੀ ਜੀ ਨੂੰ। "ਕਵੀ ਜੀ, ਨਵੇਂ ਪਾਠੀ ਨੇ ਨਾ ਅਰਦਾਸ ਕੀਤੀ ਹੈ ਨਾ ਉਠਣ ਵਾਲੇ ਪਾਠੀ ਹੀ ਉੱਠਣ ਲੱਗਿਆ ਅਰਦਾਸ ਕੀਤੀ ਹੈ। ਸਾਡੇ ਤਾਂ ਏਦਾਂ ਨਹੀਂ ਕਰਦੇ।"

"ਏਥੇ ਏਸ ਤਰਾਂ ਹੀ ਕਰਦੇ ਹਨ ਇਹ ਲੋਗ, ਹੋ ਸਕਦੈ ਪਾਠ ਤੇ ਬੈਠਣ ਵਾਲੇ ਪਾਠੀ ਨੇ ਇਸ਼ਨਾਨ ਵੀ ਨਾ ਕੀਤਾ ਹੋਵੇ! ਨਾਲੇ ਆਪਾਂ ਕੀ ਲੈਣੇ। ਸਾਡਾ ਨਾਮਧਾਰੀਆਂ ਦਾ ਅਖੰਡ ਪਾਠ ਤਾਂ ਬਹੁਤ ਕਠਨ ਅਸ੍ਵਮੇਧ ਜਗ ਹੁੰਦੈ। ਪੋਹ ਦੀਆਂ ਠੰਢੀਆਂ ਰਾਤਾਂ ਵਿਚ ਵੀ ਪਾਠੀ ਨੂੰ ਸਕੇਸੀ ਇਸ਼ਨਾਨ ਕਰ ਕੇ ਪਾਠ ਤੇ ਬੈਠਣਾ ਪੈਂਦੇ। ਏਥੇ ਤਾਂ ਨਾ ਧੁਪੀਆ ਨਾ ਪਹਿਰੂ ਕੁਝ ਵੀ ਨਹੀਂ ਹੁੰਦਾ। ਅਖੰਡ ਪਾਠ ਦੀ ਸਹੀ ਮਰਯਾਦਾ ਤਾਂ ਨਾਮਧਾਰੀਆਂ ਨੇ ਹੀ ਸਾਂਭ ਕੇ ਰੱਖੀ ਜਾਪਦੀ ਏ। ਚੱਲ ਆਪਾਂ ਘੜੀ ਬੈਠ ਕੇ ਕੀਰਤਨ ਦਾ ਆਨੰਦ ਮਾਣੀਏ।"

ਅਸੀਂ ਇਕ ਪਾਸੇ ਹੋ ਕੇ ਬੈਠ ਗਏ। ਰਾਗੀ ਆਸਾ ਦੀ ਵਾਰ ਦਾ ਛੱਕਾ ਗਾ ਰਹੇ ਸਨ। ਅਗੋਂ ਸਲੋਕ ਆਇਆ "ਪਹਿਲਾ ਸੁਚਾ ਆਪਿ ਹੋਇ ........ ਇਸੇ ਸਲੋਕ ਵਿਚ ਹੀ ਅਗੇ ਜਾ ਕੇ ਆਇਆ, "ਭੰਡਿ ਜੰਮੀਐ ਭੰਡਿ ਨਿੰਮੀਐ........"। ਮੈਂ ਮਨ ਵਿਚ ਸੋਚ ਰਿਹਾ ਸੀ। ਗੁਰੂ ਨਾਨਕ ਦੇਵ ਜੀ ਨੇ ਇਸਤਰੀ ਜਾਤੀ ਨੂੰ ਕਿੰਨਾ ਵਡਿਆਇਆ ਹੈ। ਅਸੀਂ ਰੋਜ਼ ਆਸਾ ਦੀ ਵਾਰ ਸੁਣਦੇ ਪੜਦੇ ਹਾਂ ਪਰ ਕਿੰਨਾਂ ਕੁ ਇਸਤਰੀ ਜਾਤੀ ਦਾ ਮਾਨ ਸਤਿਕਾਰ ਕਰਦੇ ਹਾਂ। ਅੱਜ ਸਮਾਜ ਨੇ ਇਸਤਰੀ ਜਾਤੀ ਨੂੰ ਇਕ ਐਸ਼ ਦਾ ਸਾਧਨ ਬਣਾ ਕੇ ਰੱਖ ਦਿੱਤਾ ਹੈ। ਸਾਡੇ ਹੱਥੋਂ ਤੰਗ ਕੀਤੀਆਂ ਇਸਤਰੀਆਂ ਸੜ ਕੇ, ਡੁੱਬ ਕੇ ਤੇ ਜ਼ਹਿਰ ਖਾ ਕੇ ਅਨਿਆਈ ਮੌਤੇ ਮਰ ਰਹੀਆਂ ਹਨ। ਲੱਖਾਂ ਬੱਚੀਆਂ ਜੰਮਣ ਤੋਂ ਪਹਿਲਾਂ ਹੀ ਮਾਰੀਆਂ ਜਾਂ ਮਰਵਾਈਆਂ ਜਾ ਰਹੀਆਂ ਨੇ। ਰਾਗੀ ਸਿੰਘ ਨੇ ਲੰਮੀ ਹੇਕ ਨਾਲ ਪੜ੍ਹਿਆ। "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ", ਰਾਜਿਆਂ ਨੂੰ ਜਨਮ ਦੇਣ ਵਾਲੀ ਇਸਤਰੀ ਨੂੰ ਕਿਓਂ ਮੰਦਾ ਆਖਿਆ ਜਾ ਰਿਹਾ ਹੈ।

ਮੈਂ ਵੇਖਿਆ ਕੀਰਤਨ ਸੁਣਨ ਲਈ ਬਹੁਤ ਘੱਟ ਸੰਗਤ ਆਈ ਸੀ, ਮੈਂ ਕਵੀ ਜੀ ਨੂੰ ਪੁੱਛਿਆ, "ਸੰਗਤ ਕਿਧਰ ਗਈ। ਬਹੁਤ ਘੱਟ ਸੰਗਤ ਆਈ ਹੈ।"

"ਉਹ ਸਾਰੇ ਕੀਰਤਨ ਸੁਣਨ ਥੋੜ੍ਹਾ ਆਏ ਨੇ।" ਕਵੀ ਜੀ ਨੇ ਮੇਰੇ ਕੰਨ ਵਿਚ ਆਖਿਆ, "ਉਹ ਸਾਰੇ ਤਾਂ ਕੀ ਖਰੀਦੋ ਫ਼ਰੋਖ਼ਤ ਕਰਨੀ ਹੈ ਦੀਆਂ ਵਿਓਂਤਾਂ ਬਨਾ ਰਹੇ ਹੋਣਗੇ।"

ਅਸੀਂ ਅਰਦਾਸ ਤੋਂ ਪਹਿਲਾਂ ਹੀ ਸਿਰ ਝੁਕਾ ਕੇ ਲੰਗਰ ਵੱਲ ਨੂੰ ਤੁਰ ਪਏ। ਕੀਹ ਵੇਖਦੇ ਹਾਂ ਕਿ ਲੰਗਰ ਵਿਚ ਤਾਂ ਭੀੜਾਂ ਲੱਗੀਆਂ ਹੋਈਆਂ ਸਨ। ਚਾਹ ਦੇ ਨਾਲ ਖਾਣ ਨੂੰ ਬੰਦ ਜਾਂ ਰਸ ਵਰਤਾਏ ਜਾ ਰਹੇ ਸਨ, ਪਰ ਚੁੱਪ ਇਤਨੀ ਕਿ ਸੂਈ ਡਿੱਗੀ ਦੀ ਵੀ ਆਵਾਜ਼ ਸੁਣੀ ਜਾ ਸਕਦੀ ਸੀ।

ਕਵੀ ਜੀ ਨੇ ਚਾਹ ਦਾ ਗਲਾਸ ਲਿਆ ਤੇ ਨਾਲ ਕੁਝ ਖਾਣ ਨੂੰ ਲੈ ਲਿਆ। ਮੈਂ ਵੈਸੇ ਹੀ ਪਾਸ ਬੈਠਾ ਰਿਹਾ। ਕਈ ਵਰਤਾਵਿਆਂ ਨੇ ਮੈਨੂੰ ਪੁੱਛਿਆ, "ਸਿੰਘ ਜੀ ਚਾਹ ਲਓ! ਇਕ ਵਰਤਾਵੇ ਨੂੰ ਕਵੀ ਜੀ ਨੇ ਕਿਹਾ ਕਿ ਇਹ ਚਾਹ ਨਹੀਂ ਲਵੇਗਾ।"

"ਤਾਂ ਫੇਰ ਇਹ ਕੀ ਛਕਣਗੇ", ਵਰਤਾਵੇ ਪੁੱਛਿਆ, "ਦੁੱਧ ਪੀਣਗੇਂ ਤਾਂ ਉਹ ਲੈ ਆਵਾਂ", ਨਹੀਂ ਬਾਦਸ਼ਾਹੋ ਮੈਨੂੰ ਕੋਈ ਇੱਛਾ ਨਹੀਂ।"

"ਕੁਝ ਤਾਂ ਲੈਣਾ ਪਵੇਗਾ।" ਅੱਗੋਂ ਜਵਾਬ ਮਿਲਿਆ। ਮੈਂ ਝਕਦੇ ਝਕਦੇ ਆਖਿਆ "ਜੇ ਥੋੜਾ ਦਹੀਂ ਮਿਲ ਜਾਏ ਤਾਂ ਠੀਕ ਹੈ।"

"ਵਾਹ, ਗੁਰੂ ਘਰ ਕਿਸ ਚੀਜ਼ ਦੀ ਘਾਟ ਏ ਸਿੰਘ ਜੀ, "ਸਿੰਧੀ ਵਰਤਾਵੇ ਨੇ ਜ਼ੋਰ ਦੇ ਕੇ ਆਖਿਆ।" ਹੁਣੇ ਲਿਓ ਤੇ

ਉਹ ਜਾ ਕੇ ਦਹੀਂ ਦੀ ਬਾਟੀ ਚਿਮਚਾ ਤੇ ਉਪਰ ਮਿੱਠਾ ਪਾ ਕੇ ਲੈ ਆਇਆ। ਮੈਂ ਦਹੀਂ ਚਿਮਚੇ ਨਾਲ ਹਿਲਾ ਕੇ ਛੱਕਿਆ ਬਹੁਤ ਵਧੀਆ ਦਹੀਂ ਸੀ, ਠੀਕ ਹੀ ਗੁਰੂ ਘਰ ਕਿਸੇ ਚੀਜ਼ ਦੀ ਘਾਟ ਨਹੀਂ ਹੁੰਦੀ। ਇਹ ਸੋਚਦਾ ਹੋਇਆ ਮੈਂ ਦਹੀਂ ਖਾ ਲਿਆ ਤੇ ਏਨੇ ਨੂੰ ਕਵੀ ਜੀ ਨੇ ਚਾਹ ਛੱਕ ਲਈ। ਗਲਾਸ ਬਾਟੇ ਧੋਣ ਥਾਂ ਤੇ ਰੱਖ ਕੇ ਅਸੀਂ ਫੇਰ ਆਪਣੇ ਡੇਰੇ ਵੱਲ ਨੂੰ ਚੱਲ ਪਏ। ਅਰਦਾਸ ਹੋ ਚੁੱਕੀ ਸੀ ਤੇ ਸੰਗਤ ਲੰਗਰ ਵੱਲ ਨੂੰ ਚਾਹ ਪੀਣ ਲਈ ਕਾਹਲੀ ਕਾਹਲੀ ਜਾਣ ਲੱਗ ਪਈ।

ਆਪਣੇ ਕਮਰੇ 'ਚ ਹਾਲੇ ਬੈਠੇ ਹੀ ਸਾਂ ਕਿ ਕਵੀ ਜੀ ਨੂੰ ਜਿਵੇਂ ਕੁਝ ਯਾਦ ਆਇਆ, ਕਹਿਣ ਲੱਗੇ :-

"ਆਪਾਂ ਗਿਆਨੀ ਅਬਾਦੁਲਾ ਸਾਹਿਬ ਅੱਗੇ ਅਰਜ਼ ਕਰੀਏ ਜੇ ਸਾਨੂੰ ਜੱਥੇ ਨਾਲੋਂ ਪਹਿਲਾਂ ਲਾਹੌਰ ਜਾਣ ਦੀ ਇਜਾਜ਼ਤ ਮਿਲ ਜਾਏ ਤਾਂ ਪਹਿਲਾਂ ਚਲੇ ਚਲੀਏ ਤਾਕਿ ਪਰਮ ਮਿੱਤਰ ਮੌਲਵੀ ਸੈਦ ਅਹਿਮਦ ਸਾਹਿਬ ਨੂੰ ਮਿਲ ਚੱਲੀਏ ਜੋ ਕਿ ਲਾਹੌਰ ਨੇੜੇ ਪਿੰਡ ਹਰਬੰਸਪੁਰੇ ਰਹਿੰਦੇ ਹਨ, "ਮੈਂ ਹਾਂ ਵਿਚ ਹਾਂ ਮਿਲਾਈ ਤੇ ਆਖਿਆ "ਹੈ ਆਪ ਜੀ ਦੀ ਵਿਓਂਤ ਠੀਕ ਪਰ ਹੈ ਬੜਾ ਮੁਸ਼ਕਿਲ ਕਿਓਂ ਕਿ ਪਤਾ ਨਹੀਂ ਉਹ ਸਾਨੂੰ ਇਜਾਜ਼ਤ ਦੇ ਸਕਣ ਕਿ ਨਾ।"

ਚੱਲੋ ਪੁੱਛ ਕੇ ਦੇਖਦੇ ਹਾਂ। ਸੈਦ ਅਹਿਮਦ ਸਾਹਿਬ ਨੂੰ ਮਿਲਿਆਂ ਬਗ਼ੈਰ ਆਪਣੀ ਯਾਤਰਾ ਫ਼ਜ਼ੂਲ ਜਹੀ ਹੀ ਹੋਵੇਗੀ।" ਕਵੀ ਜੀ ਨੇ ਉਠਦਿਆਂ ਹੋਇਆਂ ਕਿਹਾ।

ਅਸੀਂ ਸਿੱਧਾ ਗਿਆਨੀ ਅਬਾਦੁਲਾ ਜੀ ਦੇ ਦਫ਼ਤਰ ਗਏ ਤੇ ਖ਼ੈਰ ਸੁਖ ਪੁੱਛਣ ਤੋਂ ਬਾਦ ਉਹਨਾਂ ਸਾਡੇ ਚਿਹਰਿਆਂ ਤੋਂ ਕੁਝ ਪੜ੍ਹਣ ਦਾ ਜਤਨ ਕੀਤਾ ਤੇ ਆਖਿਓ ਨੇ :-

"ਕਵੀ ਜੀ ਕਿਵੇਂ ਦਰਸ਼ਨ ਦਿੱਤੇ ਜੇ ?"

ਕਵੀ ਜੀ ਨੇ ਆਪਣੇ ਦਿਲ ਦੀ ਗੱਲ ਜ਼ੁਬਾਨ ਤੇ ਲਿਆਉਂਦਿਆਂ ਅਖੀਰ ਵਿਚ ਕਿਹਾ, "ਮੌਲਵੀ ਸਾਹਿਬ ਜੀ ਤੁਹਾਡੇ ਵਾਂਗ ਹੀ ਮੇਰੇ ਬੜੇ ਜਿਗਰੀ ਦੋਸਤ ਹਨ।"

"ਉਹ ਤਾਂ ਠੀਕ ਏ ਪਰ ਹੈ ਬੜਾ ਔਖਾ। ਚਲੋ ਪਤਾ ਕਰਦੇ ਹਾਂ, ਕਹਿੰਦੇ ਹੋਏ ਸਾਨੂੰ ਨਾਲ ਲੈਕੇ ਸਬੰਧਤ ਅਧਿਕਾਰੀ ਕੋਲ ਪਹੁੰਚ ਗਏ। ਬਹੁਤ ਕੁਝ ਕਹਿਣ ਸੁਣਨ ਤੋਂ ਬਾਦ ਸਾਨੂੰ ਇਜਾਜ਼ਤ ਮਿਲ ਹੀ ਗਈ। ਪਹਿਲਾਂ ਲਾਹੌਰ ਤੇ ਫੇਰ ਹਰਬੰਸ ਪੁਰੇ ਜਾਣ ਦੀ।

"ਕਵੀ ਜੀ ਜਲਦੀ ਕਰੋ ਲਾਹੌਰ ਜਾਣ ਵਾਲੀ ਗੱਡੀ ਵਿਚ ਅੱਧਾ ਘੰਟਾ ਹੀ ਬਾਕੀ ਹੈ, ਤੁਸੀਂ ਰੇਲਗੱਡੀ ਤੇ ਹੀ ਚੰਗੇ ਤੇ ਸੁਰੱਖਿਅਤ ਰਹੋਗੇ।" ਗਿਆਨੀ ਜੀ ਕਹਿ ਰਹੇ ਸਨ

ਅਸੀਂ ਜਲਦੀ ਜਲਦੀ ਆਪਣੇ ਬੈਗ ਮੋਢੇ ਤੇ ਪਾਏ ਤੇ ਗਿਆਨੀ ਜੀ ਦੇ ਦਫਤਰ ਅੱਗੇ ਆ ਗਏ। ਗਿਆਨੀ ਜੀ ਸਾਨੂੰ ਉਡੀਕ ਰਹੇ ਸਨ।

ਮੇਨ ਗੇਟ ਕੋਲ ਆ ਕੇ ਉਹਨਾਂ ਇਕ ਸੱਜਣ ਨੂੰ ਆਖਿਆ, "ਇਹਨਾਂ ਨੂੰ ਸਟੇਸ਼ਨ ਤੇ ਜਾਕੇ ਲਾਹੌਰ ਜਾਣ ਵਾਲੀ ਗੱਡੀ ਤੇ ਬਿਠਾ ਆਓ।"

ਉਹ ਸੱਜਣ ਆਪਣੀ ਕਾਰ ਕੋਲ ਖੜਾ ਸੀ :- ਸਾਨੂੰ ਕਾਰ ਵਿਚ ਬੈਠਣ ਦਾ ਇਸ਼ਾਰਾ ਕੀਤਾ। ਅਸਾਂ ਗਿਆਨੀ ਜੀ ਨਾਲ ਹੱਥ ਮਿਲਾਏ ਤੇ ਕਾਰ ਵਿਚ ਬੈਠ ਗਏ। ਸ਼ੁਕਰਾਨੇ ਨਾਲ ਅਸੀਂ ਦੱਬੇ ਜਹੇ ਗਏ ਸਾਂ।

ਕਾਰ ਤੋਂ ਉੱਤਰ ਕੇ ਉਹ ਸੱਜਣ ਸਾਡੇ ਮਨਾਂ ਕਰਨ ਤੇ ਵੀ ਲਾਹੌਰ ਦੀਆਂ ਟਿਕਟਾਂ ਲੈ ਆਇਆ। ਗੱਡੀ ਆਈ ਤੇ ਉਹ ਸੱਜਣ ਗੱਡੀ ਤੁਰਨ ਤੱਕ ਸਾਡੇ ਨਾਲ ਨਿੱਕੀਆਂ ਨਿੱਕੀਆਂ ਗਲਾਂ ਕਰਦਾ ਰਿਹਾ। ਵਿਸਲ ਹੋਈ, ਅਸੀਂ ਉਸ ਸੱਜਣ ਤੋਂ ਵਿਦਾ ਲਈ। ਉਹਦਾ ਨਾਂ ਅਰਸ਼ਦ ਸੀ। ਗੱਡੀ ਹੌਲੀ ਹੌਲੀ ਚਲ ਪਈ। ਅਰਸ਼ਦ ਜਿੰਨਾਂ ਚਿਰ ਦਿਸਦਾ ਰਿਹਾ ਸਾਡੇ ਹੱਥ ਹਿਲਾਓਣ ਦਾ ਜਵਾਬ ਹੱਥ ਹਵਾ ਵਿਚ ਲਹਿਰਾ ਕੇ ਦੇਂਦਾ ਰਿਹਾ।

ਰਾਹ ਵਿਚ ਛੋਟੇ ਛੋਟੇ ਕਈ ਸਟੇਸ਼ਨ ਆਏ। ਸ਼ੇਖੂਪੁਰਾ ਸਟੇਸ਼ਨ ਆਇਆ। ਮੈਨੂੰ ਇਕ ਦਮ ਉਹ ਮੌਕਾ ਚੇਤੇ ਆਇਆ ਜਦੋਂ ਸੰਤਾਲੀ ਵਿਚ ਸਾਡੀ ਗੱਡੀ ਦੇ ਹਿੰਦੂ ਸਿੱਘ ਮੁਸਾਫ਼ਰਾਂ ਤੋਂ ਹਥਿਆਰ ਸੁਟਾ ਲਏ ਗਏ ਸਨ। ਕਿੰਨਾਂ ਭਿਆਨਕ ਸਮਾਂ ਸੀ ਉਹ।

ਅਸੀਂ ਸਾਰੇ ਭਾਦਰੋਂ ਦੀ ਧੁੱਪੇ ਚੂਹੜ ਕਾਣੇ (ਸੱਚੇ ਸੌਦੇ) ਰੇਲਵੇ ਸਟੇਸ਼ਨ ਤੇ ਬੈਠੇ ਸਾਂ। ਮੈਂ ਤੇ ਮੇਰੇ ਛੋਟੇ ਭਰਾ ਸੁਦਰਸ਼ਨ ਸਿੰਘ ਤੇ ਬਹੁਤ ਛੋਟੀ ਭੈਣ ਸਿਮਰਜੀਤ ਨਾਲ ਇਕ ਰੁੱਖ ਦੀ ਛਾਵੇਂ ਜਾ ਕੇ ਬੈਠ ਗਏ। ਕੁਝ ਦੇਰ ਬਾਦ ਸ਼ੇਖਪੁਰੇ ਵਾਲੇ ਪਾਸਿਓਂ ਇਕ ਖਾਲੀ ਗੱਡੀ ਆਈ। ਲੋਕਾਂ ਸਮਝਿਆ ਇਹ ਗੱਡੀ ਸਾਨੂੰ ਭਾਰਤ ਲਿਜਾਣ ਲਈ ਆਈ ਹੈ, ਪਰ ਚਲਦੀ ਗੱਡੀ ਵਿਚੋਂ ਗੋਲੀਆਂ ਦੀ ਵਾਛੜ ਸ਼ੁਰੂ ਹੋ ਗਈ। ਮੇਰੀ ਮਾਤਾ ਲਾਭ ਕੌਰ ਜੀ ਐਨ ਪਲੇਟ ਫਾਰਮ ਦੇ ਅੱਗੇ ਲਾਈਨ ਦੇ ਦੂਜੇ ਪਾਸੇ ਬੈਠੇ ਸਨ, ਸੋ ਬਚ ਗਏ। ਮੈਂ ਆਪਣੀ ਭੈਣ ਨੂੰ ਚੁਕਿਆ ਹੋਇਆ ਸੀ ਤੇ ਵੀਰ ਸੁਦਰਸ਼ਨ ਸਿੰਘ ਨੂੰ ਉਂਗਲੀ ਲਾਇਆ ਹੋਇਆ ਸੀ। ਗੋਲੀ ਚਲਦੀ ਸੁਣ ਕੇ ਅਸੀਂ ਇਕ ਖਾਲੇ ਦੀ ਓਟ ਲੈ ਕੇ ਬਹਿ ਕੇ ਗੋਲੀ ਲੱਗਣ ਤੋਂ ਬੱਚ ਗਏ। ਢਾਈ ਤਿੰਨ ਮਿੰਟਾਂ ਵਿਚ ਸੈਂਕੜੇ ਲੋਕਾਂ ਨੂੰ ਮਾਰ ਕੇ ਗੱਡੀ ਆਪਣੀ ਚਾਲੇ ਚਲੀ ਗਈ।

ਅਸੀਂ ਸਾਰੇ ਆਪਣੇ ਜੀਆਂ ਨੂੰ ਲੱਭਦੇ ਹੋਏ ਮਾਤਾ ਕੋਲ ਆਏ ਤਾਂ ਉਸ ਸਾਨੂੰ ਸਾਰਿਆਂ ਨੂੰ ਗੱਲੇ ਲਾਇਆ। ਕੁਝ ਦੇਰ ਬਾਦ ਭੀੜ ਵਿਚੋਂ ਮੇਰੇ ਪਿਤਾ ਜੀ ਸਵਰਗੀ ਸ. ਕਰਤਾਰ ਸਿੰਘ, ਮੇਰੇ ਦਾਦਾ ਜੀ ਸਵਰਗੀ ਸ. ਈਸ਼ਰ ਸਿੰਘ, ਦਾਦਾ ਜੀ ਦੇ ਭਰਾ ਤੇ ਹੋਰ ਸਾਡੇ ਨਾਲ ਦੇ ਸਾਨੂੰ ਲੱਭਦੇ ਹੋਏ ਆ ਗਏ। ਅਸੀਂ ਇਕ ਦੂਜੇ ਦੇ ਸਾਹਮਣੇ ਖੜੇ ਸਾਂ ਸਾਨੂੰ ਕਿਸੇ ਨੂੰ ਜਿਵੇਂ ਯਕੀਨ ਨਹੀਂ ਸੀ ਆ ਰਿਹਾ ਕਿ ਅਸੀਂ ਜ਼ਿੰਦਾ ਹਾਂ।

ਖੈਰ ਅਸੀਂ ਜ਼ਿੰਦਾ ਸਾਂ, ਠੀਕ ਹੀ। ਅਸੀਂ ਆਪਣਾ ਸਾਮਾਨ ਸਿਰ ਤੇ ਚੁਕਿਆ ਤੇ ਚੂਹੜ ਕਾਨੇ ਪਿੰਡ ਨੂੰ ਚਲ ਪਏ। ਚੂਹੜ ਕਾਨਾਂ ਪਿੰਡ ਗੁਰਦੁਆਰਾ ਸੱਚਾ ਸੌਦਾ ਦੇ ਪਾਸ ਹੀ ਸੀ, ਜਿਥੇ ਗੁਰੂ ਨਾਨਕ ਦੇਵ ਜੀ ਨੇ ਸਾਧੂਆਂ ਨੂੰ ਭੋਜਨ ਛਕਾ ਕੇ ਸੱਚਾ ਸੌਦਾ ਕੀਤਾ ਸੀ। ਦੁਆਲੇ ਦੇ ਪਿੰਡਾਂ ਚੋਂ ਵਿਸਥਾਪਤ ਲੋਕ ਗੁਰਦੁਆਰੇ ਲਾਗੇ ਕੱਠੇ ਹੋ ਗਏ ਤੇ ਏਥੇ ਹੀ ਇਕ ਕੈਂਪ ਬਣ ਗਿਆ। ਏਥੇ ਹੀ ਖਾਲੀ ਗੱਡੀਆਂ ਆਉਂਦੀਆਂ ਤੇ ਲੁੱਟੇ ਮਾਰੇ ਲੋਕਾਂ ਦੀਆਂ ਜ਼ਿੰਦਾ ਲਾਸ਼ਾਂ ਭਾਰਤ ਨੂੰ ਲੈ ਤੁਰਦੀਆਂ ਸਨ।

ਮੈਨੂੰ ਉਹ ਦਿਨ ਪੂਰਾ ਚੇਤੇ ਸੀ। ਜਦੋਂ ਸਾਡੀ ਇਹ ਗੱਡੀ ਸਵਾਰੀ ਗੱਡੀ ਨਹੀਂ ਸਗੋਂ ਮਾਲ ਗੱਡੀ ਸੀ ਜਿਸ ਦੇ ਖੁਲ੍ਹੇ ਵੈਗਨਾਂ ਵਿਚ ਅਸੀਂ ਬੈਠੇ ਸਾਂ। ਬਦਾਮੀ ਬਾਗ ਰੇਲਵੇ ਸਟੇਸ਼ਨ ਆਇਆ ਤੇ ਗੱਡੀ ਇਕ ਪਾਸੇ ਵਾਲੀ ਲਾਈਨ ਤੇ ਖੜੀ ਕਰ ਦਿੱਤੀ ਗਈ।

ਕਵੀ ਜੀ ਹੁੰਘਲਾ ਰਹੇ ਸਨ। ਗੱਡੀ ਵਿਚ ਬੈਠੇ ਸਾਰੇ ਲੋਕ ਸਾਡੇ ਵੱਲ ਹੈਰਾਨੀ ਨਾਲ ਵੇਖ ਰਹੇ ਸਨ ਤੇ ਮੇਰੀ ਯਾਦਾਂ ਦੀ ਫਿਲਮ ਬਾਕਾਇਦਾ ਚਲ ਰਹੀ ਸੀ। ਸਾਡੀ ਗੱਡੀ ਦੇ ਨਾਲ ਪੰਜ ਗੋਰਖੇ ਫੌਜ ਕਹਿ ਰਹੇ ਸਨ, "ਕੋਈ ਲੋਗ ਗਾੜੀ ਸੇ ਨੀਚੇ ਨਹੀਂ ਉਤਰੇਗਾ।" ਅਭੀ ਦੂਸਰਾ ਇੰਜਨ ਆਏਗਾ ਔਰ ਹਮਾਰਾ ਗਾੜੀ ਭਾਰਤ ਕੋ ਚਲ ਦੇਗਾ। ਸੂਰਜ ਡੁੱਬ ਰਿਹਾ ਸੀ। ਭਾਦਰੋਂ ਦਾ ਚੁਮਾਸਾ ਪੂਰੀ ਤਰਾਂ ਲਗਾ ਹੋਇਆ ਸੀ, ਲੋਕ ਪਾਣੀ ਨੂੰ ਵਿਲਕ ਰਹੇ ਸਨ। ਪਰ ਮੌਤ ਦੇ ਡਰੋਂ ਕੋਈ ਥਲੇ ਨਹੀਂ ਸੀ ਉੱਤਰ ਰਿਹਾ। ਰਾਤ ਕਿਸੇ ਤਰਾਂ ਬੀਤੀ ਨਾ ਇੰਜਨ ਆਇਆ ਤੇ ਨਾ ਪਾਣੀ ਹੀ ਕਿਸੇ ਨੂੰ ਮਿਲਿਆ। ਗੱਡੀ ਵਿਚ ਬੈਠੇ ਬੈਠੇ ਪਾਣੀ ਪਾਣੀ ਕਰ ਰਹੇ ਸਨ, ਪਰ ਕੌਣ ਦੇਵੇ ਇਹਨਾਂ ਨੂੰ ਪਾਣੀ ?

ਅੱਠ ਵਜੇ ਦੇ ਕਰੀਬ ਫ਼ੌਜੀ ਕੁਝ ਬੰਦਿਆਂ ਨੂੰ ਨਾਲ ਲੈ ਕੇ ਨਾਲ ਲਗਦੇ ਕਿਸੇ ਨਾਲੇ ਵਿਚੋਂ ਪਾਣੀ ਲੈਣ ਗਏ। ਫ਼ੌਜੀ ਤਾਂ ਆ ਗਏ ਪਰ ਪਾਣੀ ਲੈਣ ਗਏ ਵਿਚਾਰੇ ਵਾਪਸ ਨਹੀਂ ਮੁੜੇ। ਉਥੇ ਹੀ ਉਹਨਾਂ ਦੀ ਮੌਤ ਲਿਖੀ ਸੀ। ਵਿਚਾਰੇ ਪਤਾ ਨਹੀਂ ਕੀਹਦੇ ਹੱਥੋਂ ਮਾਰੇ ਗਏ। ਫ਼ੌਜੀਆਂ ਨੇ ਕਹਿਆ ਕਿ ਨਾਲੇ ਤੇ ਕੁਝ ਲੋਕ ਬੈਠੇ ਸਨ, ਜਿਹਨਾਂ ਪਾਣੀ ਲੈਣ ਗਿਆ ਨੂੰ ਮਾਰ ਦਿੱਤਾ, ਯਾਦ ਆਇਆ, ਸਰਵਨ ਨੂੰ ਵੀ ਦਸ਼ਰਥ ਰਾਜੇ ਨੇ ਹਨੇਰੇ ਵਿਚ ਕਿਸੇ ਜੰਗਲੀ ਜਾਨਵਰ ਨੂੰ ਪਾਣੀ ਪੀਂਦਿਆਂ ਸਮਝ ਕੇ ਤੀਰ ਮਾਰ ਕੇ ਮਾਰ ਦਿੱਤਾ ਹੋਵੇਗਾ, ਦਸ਼ਰਥ ਨੂੰ ਤਾਂ ਸਰਵਨ ਦੇ ਮਾਪਿਆਂ ਨੇ ਸਰਾਪ ਦਿੱਤਾ ਸੀ। ਉਹਨੂੰ ਪੁੱਤਰ ਵਿਛੋੜੇ ਵਿਚ ਮਹਿਲਾਂ ਤੋਂ ਡਿੱਗ ਕੇ ਜਾਣ ਗਵਾਣੀ ਪਈ ਸੀ। ਪਰ ਅੱਜ ਹਜ਼ਾਰਾਂ ਸਰਵਨਾਂ ਨੂੰ ਮਾਰ ਕੇ ਵੀ ਕੋਈ ਸਰਾਪ ਦਾ ਭਾਗੀ ਨਹੀਂ ਬਣ ਰਿਹਾ। ਇਹ ਵੀ ਤਾਂ ਵਿਚਾਰੇ ਕਿਸੇ ਲਈ ਪਾਣੀ ਲੈਣ ਹੀ ਗਏ ਸਨ।

ਸਾਰਾ ਦਿਨ ਭਾਦਰੋਂ ਦੀ ਧੁੱਪੇ ਭੁੱਖੇ ਤਿਹਾਏ ਅਸੀਂ ਗੱਡੀ ਦੇ ਲੋਹੇ ਦੇ ਨੰਗੇ ਡੱਬਿਆਂ ਤੇ ਬੈਠੇ ਮੌਤ ਦਾ ਇੰਤਜ਼ਾਰ ਕਰ ਰਹੇ ਸਾਂ। ਮੌਤ ਤਾਂ ਸਾਡੀ ਯਕੀਨੀ ਸੀ, ਪਰ ਕਿਸ ਤਰ੍ਹਾਂ ਆਉਂਦੀ ਹੈ। ਇਹ ਗੱਲ ਸਮਝ ਨਹੀਂ ਸੀ ਆ ਰਹੀ।

ਇਹ ਗੱਡੀ ਚਲਦੀ ਆ ਰਹੀ ਸੀ ਪਰ ਮੇਰੀ ਯਾਦ ਦੀ ਗੱਡੀ ਬਾਦਾਮੀ ਬਾਗ ਦੇ ਰੇਲਵੇ ਸਟੇਸ਼ਨ ਤੇ ਖੜੀ ਮੌਤ ਦੀ ਇੰਤਜ਼ਾਰ ਕਰ ਰਹੇ ਭੁਖੇ-ਤਿਹਾਏ ਲੋਕਾਂ ਨਾਲ ਭਰੀ ਗੱਡੀ ਦੁਆਲੇ ਘੁੰਮ ਰਹੀ ਸੀ।

ਮੇਰੇ ਸੁਹਿਰਦ ਸਾਥੀ ਕਵੀ ਜੀ ਜਾਗ ਪਏ ਸਨ। ਮੈਨੂੰ ਚੱਲਦੀ ਗੱਡੀ ਵਿਚੋਂ ਦੂਰ ਦਿਸਹਦੇ ਵੱਲ ਨੀਝ ਨਾਲ ਕੇ ਵੇਖਦਿਆਂ ਉਨ੍ਹਾਂ ਮੈਨੂੰ ਹਲੂਣ ਕੇ ਆਖਿਆ, "ਕਿਹੜੀਆਂ ਵਹਿਣਾਂ ਵਿਚ ਪੈ ਗਿਆ ਏਂ ਮਾਸਟਰ॥"

ਮੇਰੀ ਯਾਦਾਂ ਦੀ ਗੱਡੀ ਜਿਵੇਂ ਲੀਹੋਂ ਲਹਿ ਗਈ ਹੋਵੇ, ਮੈਂ ਉਭੜ ਵਾਹੇ ਆਖਿਆ, "ਕਿਸੇ ਨੂੰ ਰੋਟੀ ਤਾਂ ਕੀ ਪਾਣੀ ਵੀ ਨਹੀਂ ਮਿਲਿਆ।"

"ਕੀਹ ਕਹਿ ਰਿਹਾ ਏਂ ਯਾਰ, ਐਸਾ ਪਾਣੀ, ਕਿਨੂੰ ਨਹੀਂ ਮਿਲਿਆ ਤੇਰਾ ਜ਼ਰੂਰ ਕੋਈ ਦਿਮਾਗੀ ਪੁਰਜ਼ਾ ਢਿੱਲਾ ਹੋ ਗਿਆ ਜਾਪਦਾ ਏ।"

ਮੈਨੂੰ ਜਿਵੇਂ ਸੁੱਤੇ ਨੂੰ ਜਾਗ ਆ ਗਈ ਹੋਵੇ। "ਹਾਂ ਕਵੀ ਜੀ ਮੈਂ ਜਿੱਥੇ ਅੱਪੜਿਆ ਹੋਇਆ ਸਾਂ ਠੀਕ ਹੀ ਉਹ ਵੇਲਾ ਯਾਦ ਕਰਕੇ ਦਿਮਾਗੀ ਪੁਰਜ਼ਾ ਇਕ ਕੀਹ ਸਾਰੇ ਪਰਜ਼ੇ ਹੀ ਢਿੱਲੇ ਹੋ ਜਾਂਦੇ ਹਨ।"

'ਕੁਝ ਸਮਝ ਨਹੀਂ ਆਉਂਦੀ ਤੇਰੀਆਂ ਬੁਝਾਰਤਾਂ ਦੀ।"ਕਵੀ ਜੀ ਨੇ ਅੱਕਵੇਂ ਜਹੇ ਵਿਚ ਕਿਹਾ।

*ਬਾਕੀ ਅਗਲੇ ਅੰਕ ਵਿਚ........*



# ਚੋਣਵੇਂ ਪੰਜਾਬੀ ਸ਼ਿਅਰ

—*ਸੁਰਿੰਦਰ ਸੋਹਲ*

* ਜੋਬਨ ਮੱਤੀਆਂ ਡੇਕਾਂ ਤੇ ਤਾਂ ਸੈਆਂ ਨਜ਼ਮਾਂ ਲਿਖੀਆਂ,
ਕੁੱਬੇ ਬਿਰਖਾਂ ਬਾਰੇ ਵੀ ਤਾਂ ਕੋਈ ਨਜ਼ਮ ਲਿਖੋ।

* ਸੌਂਦਾ ਹੈ ਫੁੱਟਪਾਥ ਤੇ ਜਿਹੜਾ ਚਾਦਰ ਲੈ ਕੇ ਅੰਬਰ ਦੀ,
ਵੇਚ ਰਿਹਾ ਉਹ ਬੱਚਾ ਫੁੱਲਾਂ ਲੱਦੇ ਘਰ ਦੀਆਂ ਸੀਨਰੀਆਂ।

* ਮੇਰੇ ਦਿਲ ਵਿਚ ਬੂਟਾ ਉਗਿਆ ਸੂਲਾਂ ਦਾ,
ਕੋਟ ਉਤੇ ਉਂਝ ਫੁੱਲ ਲਟਕਾਈ ਫਿਰਦਾ ਹਾਂ।

* ਅੱਗੇ ਵਰਗੇ ਖ਼ਤ ਲਿਖਦੇ ਹੋ ਇਕ ਦੂਜੇ ਨੂੰ,
ਮੈਂ ਕਾਗ਼ਜ਼ ਕਿੰਝ ਭੇਦ ਛੁਪਾ ਕੇ ਰੱਖਾਂਗਾ।

* ਫੁੱਟ ਫੁੱਟ ਰੋਦੀਆਂ ਛਾਵਾਂ ਸੰਗਲ ਸੋਹਲ ਦੀਆਂ।
ਜਦ ਕੋਈ ਛਾਂਗੇ ਡੇਕਾਂ ਸੰਗਲ ਸੋਹਲ ਦੀਆਂ।

* ਪਹਿਲੀ ਝੱਲ ਮੈਨੂੰ ਹੀ ਲੱਗੇ ਹਰ ਇਕ ਰੁੱਖ ਇਹ ਚਾਹੇ,
ਪੌਣਾਂ ਦੀ ਪੱਖੀ ਨੂੰ ਲੱਗਦੀ ਜਦ ਮਹਿਕਾਂ ਦੀ ਝਾਲਰ।

—*ਸੁਰਜੀਤ ਸਾਜਨ*

* ਕੁਆਰੇ ਹਾਸਿਆਂ ਵਰਗੇ, ਅਛੋਹੇ ਨਗ਼ਮਿਆਂ ਵਰਗੇ।
ਮੇਰੇ ਸੁਪਨੇ ਜ਼ਿਬਾਹ ਹੋਏ, ਕਵੀ ਦੀ ਕਲਪਨਾ ਵਰਗੇ।

* ਗ਼ਜ਼ਲ ਨੂੰ ਕੱਢ ਲਿਆਇਆ ਹਾਂ ਮੈਂ ਰਿੰਦਾਂ, ਸਾਕੀਆਂ ਵਿਚੋਂ,
ਗ਼ਜ਼ਲ ਵਿਚ ਬਿੰਬ ਵਰਤੇ ਨੇ ਘਰੇਣੀਂ ਦੇ ਘਰਾਂ ਵਰਗੇ।

* ਜਾਪਦਾ ਹੈ ਆਦਮੀ ਕਈ ਵਾਦੀਆਂ ਸਰ ਕਰ ਗਿਆ,
ਪਰ ਕਦੇ ਇੰਝ ਜਾਪਦਾ ਹੈ, ਆਦਮੀ ਤੁਰਿਆ ਨਹੀਂ।

* ਹਾਲੇ ਤਾਂ ਗੁਲਸ਼ਨ ਚੋਂ ਧੂੰਆਂ ਉਠਦਾ ਹੈ,
ਖ਼ੁਸ਼ਬੂਆਂ ਦੀ ਗੱਲ ਕਰਾਂਗੇ, ਫੇਰ ਕਿਤੇ।

* ਅਸੀਂ ਪਾਣੀ ਤੇ ਲੀਕਾਂ ਪਾਉਣ ਦੀ ਹੱਦੋਂ ਨਹੀਂ ਟੱਪੇ,
ਕੋਈ ਅਸਮਾਨ ਤੇ ਘਰ ਆਪਣਾ ਸਾਕਾਰ ਕਰਦਾ ਹੈ।

—*ਜਗਜੀਤ ਸਿੰਘ ਕੋਮਲ*

* ਆਪਣੀ ਪਗੜੀ ਆਪਣੀ ਬਗਲ ਦੇ ਵਿਚ ਦਬਾ ਕੇ,
ਫਿਰ ਜਿਸਦੀ ਮਰਜੀ ਪੱਗ ਲਾਹ ਲੈ ਚੁੱਪ-ਚੁਪੀਤੇ।

* ਕੋਈ ਨੇਤਾ ਤੇਰਾ ਮਿੱਤਰ ਜੇ ਹੈ ਮਿੱਤਰਾ,
ਜਿਹਨੂੰ ਜੀ ਕਰਦਾ ਹੈ ਢਾਹ ਲੈ ਚੁੱਪ ਚੁਪੀਤੇ।

* ਕਾਲੇ ਧਨ ਤੇ ਸ਼ੱਕ ਕਰੇ ਨਾ ਕੋਈ 'ਕੋਮਲ',
ਥੋੜਾ ਇਨਕਮ ਟੈਕਸ ਕਟਾ ਲੈ ਚੁੱਪ ਚੁਪੀਤੇ।

—*ਜਸਵੰਤ ਸਿੰਘ ਭੌਰ*

* ਜਦ ਕਦੇ ਦੁਨੀਆ ਦੇ ਵਿਚ ਆਉਣਾ ਪਿਆ।
ਗੀਤ ਆਪਣੀ ਹੋਂਦ ਦਾ ਗਾਉਣਾ ਪਿਆ।

* ਫੁੱਲਾਂ 'ਚੋਂ ਫੁੱਲ ਸੁਹਣਾ ਸਭ ਤੋਂ ਗੁਲਾਬ ਗਿਣਿਆ।
ਚਿਹਰਾ ਹੀ ਆਦਮੀ ਦੇ ਦਿਲ ਦੀ ਕਿਤਾਬ ਗਿਣਿਆ।

* ਕਈ ਵੇਰੀ ਦੁੱਖ ਦਿੱਤਾ ਰੱਬ ਨੇ,
ਕਈ ਵੇਰੀ ਰੱਬ ਤੋਂ ਮੰਗਣਾ ਪਿਆ।

—*ਰੁਪਿੰਦਰ ਮਾਨ*

* ਗ਼ਜ਼ਲ ਵਿਚ ਲਿਖੀਆਂ ਬਹੁਤ ਨੇ ਇਸ਼ਕੀਆ ਗੱਲਾਂ ਅਸੀਂ,
ਵਿਲਕ ਦੇ ਢਿੱਡਾਂ ਦੀਆਂ ਹੁਣ ਏਸ ਵਿਚ ਬਾਤਾਂ ਲਿਖੋ।

—*ਪੇਸ਼ਕਾਰ ਚਰਨ ਸੀਚੇਵਾਲਵੀ*
*੪੨੮, ਗੁਰੂਨਾਨਕਪੁਰਾ (ਵੈਸਟ)*
*ਡਾਕ- ਚੌਗਿੱਟੀ,*
*ਜਲੰਧਰ-੧੪੪੦੦੯*
*ਫੋਨ- ੦੧੮੧-੨੨੩੧੬੫੪*

# ਗ਼ਜ਼ਲਾਂ



—*ਇੰਦਰਜੀਤ ਹਸਨਪੁਰੀ*

- ਮੁਹੱਬਤ ਦਾ ਸਾਨੂੰ ਸਿਲਾ ਮਿਲਾ ਗਿਆ ਏ
ਤੁਸੀਂ ਕੀ ਮਿਲੇ ਹੋ ਖ਼ੁਦਾ ਮਿਲ ਗਿਆ ਏ

ਨਿਗਾਹਾਂ ਚੋਂ ਅਸੀਂ ਤੁਸਾਂ ਨੇ ਪਿਲਾਈ
ਕਿ ਉਮਰਾਂ ਦਾ ਸਾਨੂੰ ਨਸ਼ਾ ਮਿਲ ਗਿਆ ਏ

ਦਿਲਾ ਹੋਰ ਭਾਲੇਂ ਕੋਈ ਆਸਰਾ ਕਿਉਂ
ਕਿ ਜਦ ਪਿਆਰ ਦਾ ਆਸਰਾ ਮਿਲ ਗਿਆ ਏ

ਚਲੀ ਜਾ ਨੀ ਮੌਤੇ ਨਹੀਂ ਲੋੜ ਤੇਰੀ
ਕਿ ਹੁਣ ਜ਼ਿੰਦਗੀ ਦਾ ਪਤਾ ਮਿਲ ਗਿਆ ਏ

'ਹਸਨਪੁਰ' 'ਚ ਸੈਆਂ ਮਿਲੇ ਯਾਰ ਖੋਟੇ
ਸ਼ੁਕਰ ਹੈ ਕਿ ਇਕ ਤਾਂ ਖਰਾ ਮਿਲ ਗਿਆ ਏ

- ਭਾਗ ਅਸਾਡੇ ਕਿੰਨੇ ਠੰਡੇ
ਬੀਜੇ ਫੁਲ ਤੇ ਉੱਗੇ ਕੰਡੇ

ਖੁਰਪਾ ਤੇ ਪੁੱਤ ਹੋਣ ਨਾ ਤਿੱਖੇ
ਜੇਕਰ ਜਾਂਦੇ ਨਹੀਉਂ ਚੰਡੇ

ਚੋਰ ਦਾ ਐਸ਼ ਆਰਾਮ ਨਾ ਤੱਕੋ
ਤੱਕੋ ਉਸ ਤੇ ਵਰ੍ਹਦੇ ਛੰਡੇ

ਬੇਈਮਾਨ ਜੇ ਹੋਣ ਮੁਹਾਣੇ
ਬੇੜੀ ਕਿੰਜ ਲੱਗੂ ਗੀ ਕੰਢੇ

ਮੁੜ ਮੁੜ ਆਪਣਿਆਂ ਨੂੰ ਦੇਵੇ
ਅੰਨ੍ਹਾ ਜਦ ਵੀ ਸੀਰਨੀ ਵੰਡੇ

ਸਿਆਸਤ ਨੇ ਐਸੀ ਅੱਗ ਲਾਈ
ਖੜਕ ਰਹੇ ਤਰਸ਼ੂਲ ਤੇ ਖੰਡੇ

ਖੇਤੀ ਸਾਡੀ ਚਰਨ ਦੀ ਖ਼ਾਤਰ
ਇਕੋ ਜਹੇ ਸਭ ਮੀਟੇ, ਲੰਡੇ

ਕੁਕੜੀ ਵਰਗੇ ਹੋ ਗਏ ਬੰਦੇ
ਕੁੜ ਕੁੜ ਕਿਧਰੇ, ਕਿਧਰੇ ਅੰਡੇ

ਆਓ ਲੋਕੋ ਨੱਥਾਂ ਪਾਈਏ
ਮਸਤੇ ਫਿਰਦੇ ਜਿਹੜੇ ਸੰਢੇ

ਹਸਨਪੁਰੀ ਤੂੰ ਕਵੀ ਏ ਕਾਹਦਾ
ਭ੍ਰਿਸ਼ਟਾਚਾਰੀ ਜੇ ਨਾ ਭੰਡੇ

- ਹੌਕਿਆਂ ਤੇ ਹਾਵਿਆਂ ਨੂੰ ਮੈਂ ਖਿਡਾਉਣਾ ਜਾਣਦਾਂ
ਮੈਂ ਗ਼ਮਾਂ ਦੇ ਗੀਤ ਗਾ ਕੇ ਗ਼ਮ ਮਿਟਾਉਣਾ ਜਾਣਦਾਂ

ਪੈਰ ਕੰਡਿਆਂ ਦੇ ਸਿਰਾਂ ਤੇ ਮੈਂ ਟਿਕਾਉਣਾ ਜਾਣਦਾਂ
ਫੁੱਲ ਮੈਂ ਮਹਿਬੂਬ ਦੇ ਜੂੜੇ ਸਜਾਉਣਾ ਜਾਣਦਾਂ

ਰਾਤ, ਝੱਖੜ, ਮੀਂਹ, ਹਨੇਰੀ ਸ਼ੂਕਦਾ ਤੂਫ਼ਾਨ ਹੈ
ਵਾਂਗ ਜੁਗਨੂੰ ਏਸ ਰੁੱਤੇ ਟਿਮਟਿਮਾਉਣਾ ਜਾਣਦਾਂ

ਤੀਰ ਤੋਂ ਜੋ ਨਾ ਝੁਕੇ, ਨਾ ਤੇਗ਼ ਤੋਂ, ਨਾ ਤਖ਼ਤ ਤੋਂ
ਪਿਆਰ ਦੇ ਹਥਿਆਰ ਸੰਗ ਮੈਂ ਉਹ ਝੁਕਾਉਣਾ ਜਾਣਦਾਂ

ਹਸਨਪੁਰੀਆ ਦਰਦ ਦੇ ਤੂਫ਼ਾਨ ਦਿਲ ਵਿਚ ਦੱਬ ਕੇ
ਫੁੱਲ ਵਾਂਗੂ ਕੰਡਿਆਂ ਵਿਚ ਮੁਸਕਾਉਣਾ ਜਾਣਦਾਂ

- ਜ਼ਮਾਨੇ ਨੇ ਮਿਰੇ ਸੁਪਨੇ ਤਾਂ ਸੀ ਬੇ-ਰੰਗ ਕਰ ਦਿੱਤੇ
ਤਿਰੀ ਇਕ ਮੁਸਕਰਾਹਟ ਨੇ ਹਜ਼ਾਰਾਂ ਰੰਗ ਭਰ ਦਿੱਤੇ

ਮਿਰੇ ਮਨ ਦਾ ਹਨੇਰਾ ਤਾਂ ਉਡਾਰੀ ਲਾ ਗਿਆ ਕਿਧਰੇ
ਮੁਹੱਬਤ ਦੇ ਜਗਾ ਦੀਵੇ ਤੂੰ ਜਦ ਸਾਹਾਂ 'ਚ ਧਰ ਦਿੱਤੇ

ਉਹਨਾਂ ਪੈਰਾਂ 'ਚ ਸਿਦਕਾਂ ਦੀ ਸੀ ਮਹਿੰਦੀ ਇਸ ਤਰਾਂ ਲੱਗੀ
ਸਦੀਵੀ ਪਾ ਗਏ ਪੈੜਾਂ ਜਿਧਰ ਤੂੰ ਪੈਰ ਧਰ ਦਿੱਤੇ

ਵਸਾ ਕੇ ਅੱਖੀਆਂ ਵਿਚ, ਦਿਲ 'ਚ 'ਤੇ ਸਾਹਾਂ 'ਚ ਤੂੰ ਸੁਪਨੇ
ਹੈ ਏਦਾਂ ਜਾਪਦਾ ਜੀਵਣ ਨੂੰ ਬੇ-ਘਰਿਆਂ ਨੂੰ ਘਰ ਦਿੱਤੇ

'ਹਸਨਪੁਰ' ਵਿਚ ਬੇ-ਦਰਦਾਂ ਨੇ ਤਾਂ ਮੇਰੇ ਖੰਭ ਕੱਟੇ ਸੀ
ਉੜਨ ਲਈ ਅਰਸ਼ ਤੇ ਮੁੜ ਕੇ ਤਿਰੇ ਇਸ਼ਕੇ ਨੇ ਪਰ ਦਿੱਤੇ

ਮੋਬਾਇਲ — ੯੮੧੫੧-੨੫੬੪੧

## ਤਮਾਮ ਮਕਤਾ ਗ਼ਜ਼ਲ

*—ਪ੍ਰਿੰ. ਕਰਤਾਰ ਸਿੰਘ ਕਾਲੜਾ*

ਜ਼ਿੰਦਗੀ ਯਖ਼ ਹੋਈ ਗਰਮਾਵੇਂ ਯਾ ਗਰਮਾਵੇਂ ਨ ਤੂੰ।
ਪ੍ਰੇਮ ਦੇ ਮਾਰਗ 'ਤੇ ਚਲਕੇ ਕਾਹਤੋਂ ਗੰਢ ਪਾਵੇਂ ਨ ਤੂੰ ?

'ਕਾਲੜਾ' ਲੱਠ ਲੈ ਕੇ ਪਿੱਛੇ ਅਕਲ ਦੇ ਬਹੁਤਾ ਨ ਪਉ
ਭਾਵਨਾ ਦੀ ਗੱਲ ਉੱਚੀ ਹੈ ਸਮਝ ਪਾਵੇਂ ਨ ਤੂੰ!

'ਕਾਲੜਾ' ਬਣਦਾ ਹੈ ਉਂਝ ਤਾਂ ਚਤੁਰ ਤੇ ਆਕੁਲ ਬੜਾ,
ਗੇੜ ਵਿਚੋਂ ਅਕਲ ਦੇ ਐਪਰ ਨਿਕਲ ਪਾਵੇਂ ਨ ਤੂੰ!

ਇਕ ਗੱਲ ਤੇਰੀ ਗ਼ਜ਼ਲ ਹੈ 'ਕਾਲੜੇ' ਨੂੰ ਚੁੱਭ ਰਹੀ,
ਜਿਨ੍ਹਾਂ ਲਈ ਲਿਖੀਏ ਉਨ੍ਹਾਂ ਤਾਈਂ-ਸਮਝ ਆਵੇਂ ਨ ਤੂੰ!

ਛੱਡ ਕੇ ਆਇਐਂ ਵਤਨ ਤੇ ਮੁੜਕੇ ਜਾ ਸਕਿਆ ਨਹੀਂ,
ਉਮਰ ਥੋੜੀ 'ਕਾਲੜਾ' ਬੀਤਨ 'ਤੇ ਪਛਤਾਵੇਂ ਨ ਤੂੰ!

ਕੀ ਹੈ ਵਾਧਾ 'ਕਾਲੜਾ' ਦਸ ਬੁੱਚੇਕੀ ਦੇ ਹੋਣ ਦਾ,
ਜੇ ਗ਼ਜ਼ਲ ਕਹਿ ਕੇ ਨਵਾਂ ਕੋਈ ਰੰਗ ਬਰਸਾਵੇਂ ਨ ਤੂੰ ?

ਹੋ ਜਾਏ ਜੇ ਮੇਲ ਤੇਰਾ ਬੰਦਿਆ 'ਕਰਤਾਰ' ਨਾਲ,
ਫੇਰ ਵੇਖਾਂਗੇ ਇਲਾਹੀ ਗੀਤ ਕਿੰਝ ਗਾਵੇਂ ਨ ਤੂੰ ?

*ਪੰਜਾਬੀ ਗ਼ਜ਼ਲ ਅਕਾਦਮੀ (ਇੰਟਰਨੈਸ਼ਨਲ)*
*# ੨੨੪, ਪਾਂਡੂਸਰ, ਨਾਭਾ-੧੪੭੨੦੧*
*ਫੋਨ ੦੧੭੬੫-੨੨੫੦੭੮*

## ਗ਼ਜ਼ਲ

*—ਪ੍ਰੋ. ਕੁਲਵੰਤ ਜਗਰਾਉਂ*

- ਜੇ ਕੋਲ ਚੇਤਨਾ ਦੀ ਬਲਦੀ ਮਸ਼ਾਲ ਹੋਵੇ।
ਜੰਗਲ 'ਚ ਵੀ ਨਾ ਰਾਤੀਂ ਰਸਤਾ ਮੁਹਾਲ ਹੋਵੇ।
- ਭੁੱਲ ਜਾਣ ਨਾ ਇਹ ਲੀਡਰ ਕੀਤੇ ਹੋਏ ਵਾਅਦਿਆਂ ਨੂੰ
ਅਪਣੀ ਜ਼ਮੀਰ ਦਾ ਜੇ ਕੁਝ ਵੀ ਖਿਆਲ ਹੋਵੇ।
- ਲੈ ਸੂਝ ਦਾ ਜੋ ਸ਼ਸਤਰ ਲੜਦਾ ਹੈ ਨਾਲ ਦੁਸ਼ਮਣ
ਉਹ ਹਾਰਦਾ ਨਹੀਂ ਜੇ ਲੋਕਾਂ ਦੀ ਢਾਲ ਹੋਵੇ।
- ਵੰਡ ਜ਼ਾਤ ਧਰਮ ਕੌਮਾਂ ਦੀ ਜੇ ਅਸੀਂ ਮੁਕਾਈਏ
ਫਿਰ ਪਿਆਰ ਦੋਸਤੀ ਦਾ, ਹਰ ਥਾਂ ਗੁਲਾਲ ਹੋਵੇ।
- ਸਿਰ ਜੋੜ ਕੇ ਅਸੀਂ ਜੇ ਬੈਠੀਏ ਇਕੱਠੇ
ਹੱਲ ਫੇਰ ਕਿਉਂ ਨਾ ਸਾਡਾ ਹਰ ਇਕ ਸਵਾਲ ਹੋਵੇ।
- ਕਾਤਿਲ ਅਤੇ ਲੁਟੇਰੇ ਫਿਰਕੂ ਨਾ ਚੋਣ ਜਿੱਤਣ
ਇਸ ਦੇਸ਼ ਦਾ ਜੇ ਸਾਨੂੰ ਪੂਰਾ ਖਿਆਲ ਹੋਵੇ।

ਜੇ ਤਾਣ ਮਿਲ ਕੇ ਲਾਈਏ, ਉਡੀਏ ਅਸੀਂ ਗਗਨ ਵਿਚ
ਪੈਰਾਂ 'ਚ ਸਾਡੇ ਭਾਵੇਂ, ਕਿੱਡਾ ਵੀ ਜਾਲ ਹੋਵੇ।

*੪-ਸ਼ਹੀਦ ਕਰਨੈਲ ਸਿੰਘ ਨਗਰ*
*ਫੇਜ਼-੨ ਪੱਖੋਵਾਲ ਰੋਡ ਲੁਧਿਆਣਾ-੧੩*
*ਫੋਨ—੦੧੬੧-੨੫੬੧੪੩੩*

## ਗ਼ਜ਼ਲ

*—ਅਜੈਬ ਸਿੰਘ*

ਅੱਜ ਇਸ਼ਕ ਦਾ ਇਮਤਿਹਾਨ ਹੈ,
ਤੱਕ ਪਰਚਾ ਔਕਲਕਾਨ ਹੈ।
ਜੇ ਸਫ਼ਲ ਰਿਹਾ ਤਾਂ ਅਮਰਤਾ
ਜੇ ਰਹਿ ਗਿਆ ਕਬਰਸਤਾਨ ਹੈ।

ਭਲਾ ਪਰਚੇ ਕਦੋਂ ਸੌਖੇ ਪਏ,
ਹਰ ਕੋਈ ਔਖੇ ਹੀ ਕਹੇ।
ਜਦ ਬਾਜ਼ੀ ਦੀ ਲਾਈ ਜਾਨ ਦੀ
ਦੀ ਨਦੀ ਕੀ ਚਟਾਨ ਹੈ।

ਨਾ ਆਰੇ ਇਹਨੂੰ ਡਰਾ ਸਕੇ,
ਨਾ ਅਗਨੀ ਹੀ ਜਲਾ ਸਕੇ।
ਇਹ ਸੂਲੀ ਤੇ ਚੜ੍ਹ ਕੇ ਨੱਚਦਾ
ਨਾ ਮੱਥੇ ਰਤਾ ਥਕਾਨ ਹੈ।

ਮੰਗਣਾ ਇਹਦਾ ਦਸਤੂਰ ਨਾ,
ਦੇਣਾ ਦੀ ਦੇਣਾ ਜਾਣਦਾ।
ਕੁਰਬਾਨ ਹੋ ਕੇ ਖੁਸ਼ ਰਹੇ,
ਬਰਬਾਦ ਹੋਣੇ 'ਚ ਸ਼ਾਨ ਹੈ।

ਦੁਨੀਆ ਲਈ ਹੈ ਉਪਰਾ,
ਹਰ ਕੰਮ ਵਿਚ ਵਿਰੋਧਤਾ।
ਲੋਕੀਂ ਹੋਰਾਂ ਨੂੰ ਲੁਟਦੇ
ਲੁਟਾਉਣਾ ਇਹਨੂੰ ਵਰਦਾਨ ਹੈ।

*—ਅਸੀਸ, ਦੀ ਮਾਲ*
*ਡੀ. ਸੀ. ਚੌਕ*
*ਕਪੂਰਥਲਾ*

## ਗੀਤ/ਕਾਫੀ

—ਪ੍ਰੋ. ਕੁਲਵੰਤ ਜਗਰਾਉਂ

- ਛੱਡ ਆਪਣੀ ਡੋਰੀ ਓਸੇ ਤੇ
  ਹੱਥ ਜਿਸ ਦੇ ਤੇਰੀ ਡੋਰ ਕੁੜੇ॥
  ਮਨ ਮੰਦਿਰ ਵਿਚ ਰਖ ਓਸੇ ਨੂੰ
  ਕੱਢ ਬਾਕੀ ਸਾਰੇ ਚੋਰ ਕੁੜੇ॥
- ਉਹ ਚਾਹਵੇ ਜਿੱਦਾਂ ਚਲਿਆ ਕਰ
  ਛੱਡ ਆਪਣੀ ਵੱਖਰੀ ਤੋਰ ਕੁੜੇ।
  ਸ਼ੁਹ ਮਿਲਦਾ ਨਾਲ ਪ੍ਰੇਮ ਕੁੜੇ
  ਉਹ ਮਿਲਦਾ ਨਾਲ ਨਾ ਜ਼ੋਰ ਕੁੜੇ॥
- ਲਾਹ ਘੁੰਘਟ ਉਸ ਦੇ ਸਾਹਵੇਂ ਨੱਚ
  ਜਿਉਂ ਪਾਇਲਾਂ ਪਾਉਂਦੇ ਮੋਰ ਕੁੜੇ।
  ਗਲ ਇਕੋ ਉਸ ਦੀ ਕਰਿਆ ਕਰ
  ਨਾਂਹ ਗੱਲਾਂ ਕਰ ਤੂੰ ਹੋਰ ਕੁੜੇ॥
- ਲਾ ਸੁੱਚੀ ਪ੍ਰੀਤ ਦਾ ਵਟਣਾ ਤੂੰ
  ਜੇ ਰਹਿਣਾ ਨਵੀਂ ਨਕੋਰ ਕੁੜੇ।
  ਛੱਡ ਸੰਸੇ ਝੰਜਟ ਦੁਨੀਆ ਦੇ
  ਚੜ੍ਹ ਆਈ ਘੱਟ ਘਨਘੋਰ ਕੁੜੇ॥
- ਲੈ ਬਾਹਾਂ ਵਿਚ ਪਰੋ ਉਸ ਨੂੰ
  ਨਾ ਟਲ ਖੜਕਾ ਪਾ ਸ਼ੋਰ ਕੁੜੇ
  ਕਰ ਮਨ ਦਾ ਸ਼ੀਸ਼ਾ ਸਾਫ ਕੁੜੇ
  ਜੇ ਤਕਣਾ ਅਜ਼ਲੀ ਨੂਰ ਕੁੜੇ॥

## ਕੁੱਖ, ਰੁੱਖ ਅਤੇ ਮਨੁੱਖ

—ਸੁਰਿੰਦਰ ਰਾਮਪੁਰੀ

ਇਹ ਕਿੱਥੇ ਜਾਣਗੀਆਂ
ਜਦੋਂ ਰੁੱਖ ਹੀ ਨਾ ਰਹਿਣੇ।
ਇਹ ਕਿੱਥੋਂ ਆਉਣਗੀਆਂ
ਜਦੋਂ ਕੁੱਖ ਪੈ ਗਈ ਗਹਿਣੇ।

ਮਨੁੱਖ ਨੂੰ ਵੰਗਾਰ
ਕਰ ਧਰਤੀ ਪੁਕਾਰ
ਵਿਗੜ ਗਿਆ ਜੇ ਸੰਤੁਲਨ
ਆ ਜਾਂਵੇਗਾ ਭੁਚਾਲ।
ਵਿਗੜ ਗਿਆ ਜੇ ਸੰਤੁਲਨ
ਹੋਣਾ ਜੀਵਨ ਮੁਹਾਲ।

ਸੁਣ! ਰੁੱਖ ਨੂੰ ਸੰਭਾਲ
ਕਰ ਕੁੱਖ ਨੂੰ ਆਜ਼ਾਦ
ਫਿਰ ਸਦਾ ਖਿੜੂ ਚੰਬਾ
ਨਿੱਤ ਪੈਣੀਂ ਕਿੱਕਲੀ
ਇਨ੍ਹਾਂ, ਆਹਲਣੇ ਬਣਾਉਣੇ
ਇਨ੍ਹਾਂ, ਘਰਾਂ ਨੂੰ ਉਸਾਰਨਾ ਹੈ।

*ਪਿੰਡ ਤੇ ਡਾਕ-ਰਾਮਪੁਰ-੧੪੧੪੧੮*
*ਜ਼ਿਲ੍ਹਾ ਲੁਧਿਆਣਾ*
*ਫੋਨ-੯੯੧੫੬-੩੪੭੨੨*

## ਕਰਜ਼ਦਾਰ

—ਸੁਰਿੰਦਰ ਰਾਮਪੁਰੀ

ਮੈਂ ਕਰਜ਼ਦਾਰ ਹਾਂ ਜ਼ਿੰਦਗੀ ਦਾ
ਹਰ ਦਿਹੁ ਦਾ ਮੇਰੇ ਸਿਰ ਕਰਜ਼ਾ।

ਮੈਂ ਚਾਹੁੰਨਾ
ਕਰਜ਼ ਉਤਾਰ ਦਿਆਂ
ਜ਼ਿੰਦਗੀ ਦਾ ਕੁਝ ਸੰਵਾਰ ਦਿਆਂ।

ਸੁੰਨੀ ਅੱਖ ਵਿਚ
ਸੁਪਨਾ ਭਰ ਦੇਵਾਂ
ਗੁੰਗੇ ਸ਼ਬਦ ਨੂੰ
ਇਕ ਅੱਧ ਬੋਲ ਦਿਆਂ।

ਕਾਲੀ ਬੋਲੀ ਰਾਤ ਦੇ ਵਿਚ
ਇਕ ਜੁਗਨੂੰ ਜਿਉਂ
ਮੈਂ ਲਿਸ਼ਕ ਪਵਾਂ।

ਜੇ ਏਨਾ ਹੀ
ਮੈਂ ਕਰ ਜਾਵਾਂ
ਕੁਝ ਕਰਜ਼ ਤਾਂ ਲੱਥ ਹੀ ਜਾਵੇਗਾ
ਕੁਝ ਭਾਰ ਤਾਂ ਘਟ ਹੀ ਜਾਵੇਗਾ।

ਹਰ ਦਿਹੁੰ ਦਾ ਮੇਰੇ ਸਿਰ ਕਰਜ਼ਾ
ਮੈਂ ਕਰਜ਼ਦਾਰ ਹਾਂ ਜ਼ਿੰਦਗੀ ਦਾ।

**ਪ੍ਰੋ. ਜਗੀਰ ਸਿੰਘ ਕਾਹਲੋਂ ਦਾ ਨਵਾਂ ਪਤਾ**

14-E ਸਿਲਵਰ ਹਾਈਟਸ ਅਪਾਰਟਮੈਂਟਸ
ਵਡਾਲਾ ਚੌਕ, ਜਲੰਧਰ 144003
ਫੋਨ — 0181-2990214,
ਮੋਬਾਈਲ —98142-97048

# ਗੀਤਾਂ ਦੀ ਗੰਢ

—ਦਲਬੀਰ ਸਿੰਘ 'ਤਰਸ'

(੧)

ਗੀਤਾਂ ਦੀ ਗੰਢ ਪ੍ਰਭ ਜੀ ਮੇਰੇ, ਸ਼ੀਸ਼ਾ ਪਈ ਨਿਹਾਰਾਂ,
ਪੋਚ ਪੋਚ ਇਹਨੂੰ ਲਿਸ਼ਕਣ ਲਾਵਾਂ, ਸੈਆਂ ਸਦਕੇ ਵਾਰਾਂ।

ਏਸ ਵਿੱਚੋਂ ਮੈਂ ਆਪਾ ਤੱਕਾਂ, ਲਗਦਾ ਬੜਾ ਪਿਆਰਾ,
ਨਾਲ ਏਸ ਦੇ ਜੁੜਿਆ ਲਗਦਾ, ਮੂਲ ਮੱਤ ਮੈਂ1ਸਾਰਾ।

ਸੈ ਸੈ ਵਾਰੀ ਤੱਕੇ ਮੁੱਖ ਤੇ, ਭਰਮਾਂ ਦੇ ਲਿਸ਼ਕਾਰੇ,
ਅਜ਼ਲ ਸਮੇਂ ਤੋਂ ਖੇਡ ਚੱਲ ਰਹੀ, ਕੌ2 ਜੀਵੇ ਕੌ ਮਾਰੇ।

ਤਿਲਕਣਬਾਜੀ ਜੀਵਨ ਘਿਰਿਆ, ਮਾਇਆ ਨੇ ਮੱਤ ਮਾਰੀ,
ਆਪਾ ਆਪਣਾ ਸਮਝ ਨਾ ਪਾਈ, ਦੇ ਦੇ ਮੱਤਾਂ ਹਾਰੀ।

ਇਕ ਦਿਨ ਸੁਪਨੀ ਆਏ ਨੂਰਾਨੀ, ਅਸੀਂ ਉਸੇ ਦੇ ਹੋ ਗਏ,
ਜੀਣ3 ਮੇਰੇ ਦੇ ਸਾਰੇ ਦੁੱਖੜੇ, ਉਸ ਦੇ ਸੰਗ ਸਮੋ ਗਏ।

ਦੋ ਬਣ ਏਕ ਖਲੋ ਗਏ ਪ੍ਰਭ ਜੀ !, ਉਸ ਦੇ ਸੰਗ ਸਮੋ ਗਏ।

1ਮੈਂ-ਮੇਰਾ 2ਕੌ-ਕਦੇ 3ਜੀਣ-ਜੀਵਨ।

(੨)

ਗੀਤਾਂ ਦੀ ਗੰਢ ਪ੍ਰਭ ਜੀ ਮੇਰੇ, ਘਰ ਸਾਡੇ ਅਸੀਂ ਸ਼ੀਸ਼ਾ ਪਾਇਆ,
ਰਾਮ ਨਾਮ ਨਾ ਕਰੀ ਸਫਾਈ, ਅਸਾਂ ਚਮਕਣ ਇਸ ਨੂੰ ਲਾਇਆ।

ਰਾਮ ਰਮਣ 'ਚੋਂ ਵਿਹਲਿਆਂ ਹੋ ਕੇ, ਇਸ ਅੱਗੇ ਜਾਂ ਆਈਏ,
ਹਰ ਪਰਭਾਤੇ ਇਸ ਵਿੱਚੋਂ ਅਸੀਂ, ਰੂਪ ਅਲੌਕਿਕ ਪਾਈਏ।

ਸਾਰਾ ਦਿਨ ਹਰ ਰਾਹ ਵਿਚ ਸਾਡੇ, ਆ ਕੇ ਮਿਲਣ ਵਧਾਈਆਂ,
ਦਾਤੇ ਨੂੰ ਸਭ ਸੌਂਪ ਕੇ ਸੋਚਾਂ, ਗਲ ਆਪਣੇ ਨਾ ਲਾਈਆਂ।

ਜੋ ਉਸ ਚੁਣਿਆਂ ਕਰਦੇ ਜਾਈਏ, ਸਾਰਾ ਹੋਵੇ ਚੰਗਾ,
ਨੈਣਾਂ ਵਿਚ ਜੇ ਉਹ ਸਜ ਬੈਠੇ, ਰੂਪ ਚੜ੍ਹੇ ਸਤਰੰਗਾ।

ਐਸਾ ਸ਼ੀਸ਼ਾ ਸਾਂਭ ਸਾਂਭ ਅਸੀਂ, ਵੜਦਿਆਂ ਘਰ 'ਚ ਸਜਾਇਆ,
ਦੋ ਤਸਵੀਰਾਂ ਇਕੋ ਪਾਈਆਂ, ਇਸੁ1 ਪੂਜਣ ਯੋਗ ਬਣਾਇਆ।

ਸਭਸਾਂ2 ਵਿਚ ਸਮਾਇਆ ਪ੍ਰਭ ਜੀ !, ਪੂਜਣ ਯੋਗ ਬਣਾਇਆ।

---

1ਇਸੁ-ਇਸ ਨੂੰ 2ਸਭਸਾਂ-ਸਾਰੇ ਸਰੀਰਾਂ ਵਿਚ।

# ਕਵਿਤਾ ਦੇ ਫੁੱਲ ਮਹਿਕਦੇ

—ਡਾ. ਹਰਨੇਕ ਸਿੰਘ ਕੋਮਲ

ਸੱਚੀ-ਸੁੱਚੀ ਸ਼ਾਇਰੀ,
ਜ਼ਿੰਦਗੀ ਦਾ ਆਲਾਪ।
ਇਹ ਇਬਾਦਤ ਰੱਬ ਦੀ,
ਇਕ ਨਿਰੰਤਰ ਜਾਪ॥

ਜਿਵੇਂ ਕਰੂੰਬਲ ਫੁੱਟਦੀ,
ਜਿਵੇਂ ਹੈ ਖਿੜਦਾ ਫੁੱਲ।
ਕਵਿਤਾ ਅੰਦਰੋਂ ਉਪਜਦੀ,
ਕੋਮਲ ਇਹ ਨਾ ਭੁੱਲ॥

ਸੋਨਾ ਲਏ ਸਵਰਨਕਾਰ,
ਗਹਿਣੇ ਦੇ ਵਿਚ ਢਾਲ।
ਸ਼ਿਅਰਾਂ ਦੇ ਵਿਚ ਢਾਲਦਾ,
ਸ਼ਾਇਰ ਸੁੰਦਰ ਖਿਆਲ॥

ਕਵਿਤਾ ਦੇ ਫੁੱਲ ਮਹਿਕਦੇ,
ਇਹ ਮਨ ਹੈ ਜ਼ਰਖ਼ੇਜ਼।
ਹੋਇਆ ਕੀ ਜੇ ਜ਼ਿੰਦਗੀ,
ਸੂਲਾਂ ਦੀ ਹੈ ਸੇਜ॥

ਮੇਰੇ ਸਿਰ'ਤੇ ਬਹੁਤ ਹੈ,
ਮਿੱਤਰਾਂ ਦਾ ਅਹਿਸਾਨ।
ਕਵਿਤਾ ਲਈ ਸਮਗਰੀ,
ਕਰਦੇ ਜੋ ਪ੍ਰਦਾਨ॥

ਗਲੀ ਵਿਕਾਸ ਪਬਲਿਕ ਸਕੂਲ,
ਮਲੌਟ-੧੫੨੧੦੭ (੦੧੬੩੭-੨੬੧੪੧੪)

## ਪੰਜਾਬੀ ਦੀਆਂ ਕਵਿਤ੍ਰੀਆਂ ਦੇ ਧਿਆਨ ਹਿਤ

ਪੰਜਾਬੀ ਦੀਆਂ ਕਵਿਤ੍ਰੀਆਂ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਉਹ "ਮਾਂ" ਵਿਸ਼ੇ ਨਾਲ ਸਬੰਧਤ ਆਪਣੀ ਪੰਜਾਬੀ ਦੀ ਇਕ ਨਜ਼ਮ ਜਾਂ ਗ਼ਜ਼ਲ ਡਾ. ਚਰਨ ਜੀਤ ਸਿੰਘ ਦੁਆਰਾ ਸੰਕਲਿਤ ਕੀਤੀ ਜਾ ਰਹੀ ਕਾਵਿ ਪੁਸਤਕ (ਮਾਂਵਾਂ ਠੰਡੀਆਂ ਛਾਂਵਾਂ) 'ਚ ਸ਼ਾਮਿਲ ਕਰਵਾਉਣ ਹਿਤ ਮਿਤੀ ੩੧ ਅਕਤੂਬਰ ਤਕ ਆਪਣੀ ਜਨਮ ਤਾਰੀਖ ਅਤੇ ਪੂਰੇ ਡਾਕ ਪਤੇ ਤੇ ਟੈਲੀਫੂਨ/ਮੋਬਾਈਲ ਨੰਬਰ ਸਹਿਤ ਹੇਠ ਲਿਖੇ ਸਿਰਨਾਵੇਂ ਤੇ ਭਿਜਵਾਉਣ :

ਡਾ. ਚਰਨ ਜੀਤ ਸਿੰਘ, ਬੀ-੩੭ ਵਿਸ਼ਨੂੰ ਗਾਰਡਨ, ਨਵੀਂ ਦਿੱਲੀ ੧੧੦੦੧੮ ਮੋਬਾਈਲ : ੯੮੧੧੧੧੬੦੦੩

# ਸਤਿਗੁਰੂ ਜਗਜੀਤ ਸਿੰਘ : ਮਹਾਨ ਸੰਗੀਤ ਪ੍ਰੇਰਕ

—ਡਾ. ਗੁੱਰਦਿਤ ਸਿੰਘ

ਸਤਿਗੁਰੂ ਜਗਜੀਤ ਸਿੰਗ ਜੀ ਮਹਾਨ ਸੰਗੀਤ ਪ੍ਰੇਰਕ ਹਨ। ਆਪ ਜੀ ਆਪਣੇ ਪਿਤਾ ਜੀ ਦੇ ਉਪਦੇਸ਼ਾਂ ਵਿੱਚੋਂ ਉਦਾਹਰਣ ਦਿੰਦੇ ਹਨ, "ਹਰ ਸਿੱਖ ਵਿੱਚੋਂ ਸੰਗੀਤ ਦੀ ਖੁਸ਼ਬੋ ਆਉਣੀ ਚਾਹੀਦੀ ਹੈ।" ਆਪ ਜੀ ਦੇ ਅੱਗੇ ਲਿਖੇ ਕਈ ਪ੍ਰਭਾਵਸ਼ਾਲੀ ਢੰਗ ਹਨ, ਜਿਨ੍ਹਾਂ ਦੁਆਰਾ ਲੋਕਾਂ ਨੂੰ ਸੰਗੀਤ ਪ੍ਰਤੀ ਪ੍ਰੇਰਦੇ ਹਨ।

**ਸਰੋਤੇ ਤਿਆਰ ਕਰਨਾ**

ਆਪ ਜੀ ਦਾ ਵਿਚਾਰ ਹੈ ਕਿ ਜਿੰਨੇ ਵਿਅਕਤੀਆਂ ਨੂੰ ਉਹ ਸੰਗੀਤ ਸਿਖਾਉਂਦੇ ਹਨ, ਉਹਨਾਂ ਸਾਰਿਆਂ ਨੇ ਕਲਾਕਾਰ ਨਹੀਂ ਬਣਨਾ ਹੁੰਦਾ। ਕੁਝ ਨੇ ਵਧੀਆ ਸਰੋਤੇ ਵੀ ਬਣਨਾ ਹੁੰਦਾ ਹੈ। ਆਪ ਜੀ ਨੇ 'ਸੀਨੀਅਰ ਨਾਮਧਾਰੀ ਇਲੈਵਨ' ਹਾਕੀ ਟੀਮ ਨੂੰ ਪ੍ਰੇਰਣਾ ਦੇ ਕੇ ਢੋਲਕੀ-ਛੈਣਿਆਂ ਨਾਲ 'ਆਸਾ ਦੀ ਵਾਰ' ਦਾ ਦੀਵਾਨ ਤੇ ਕੀਰਤਨ ਕਰਨਾ ਸਿਖਾਇਆ। ਇਸ ਤਰ੍ਹਾਂ ਇਕ ਤਾਂ ਟੀਮ ਦੇ ਮੈਂਬਰ ਆਪਣੇ ਧਰਮ ਨਾਲ ਜੁੜੇ ਰਹਿੰਦੇ ਤੇ ਦੂਸਰਾ ਸੰਗੀਤ ਦੇ ਚੰਗੇ ਜਾਣਕਾਰ ਹੋ ਜਾਂਦੇ। ਵਿਅਕਤੀ ਜਿੰਨਾ ਜ਼ਿਆਦਾ ਸੰਗੀਤ ਦਾ ਜਾਣਕਾਰ ਹੋਵੇਗਾ, ਉਨਾਂ ਜ਼ਿਆਦਾ ਸੰਗੀਤ ਸੁਣਨ ਦਾ ਅਨੰਦ ਲੈ ਸਕਦਾ ਹੈ। ਉਤਪਾਦਨ ਦਾ ਸਿਧਾਂਤ ਹੈ ਕਿ 'ਜ਼ਰੂਰਤ ਹੀ ਉਤਪਾਦਨ ਨੂੰ ਜਨਮ ਦਿੰਦੀ ਹੈ।' ਸਰੋਤਿਆਂ ਦੀ ਜ਼ਰੂਰਤ, ਕਲਾਕਾਰ ਹੁੰਦੀ ਹੈ। ਜੇ ਸਰੋਤੇ ਹੋਣਗੇ ਤਾਂ ਕਲਾਕਾਰ ਜਲਦੀ ਤਿਆਰ ਹੋਣਗੇ ਭਾਵ ਕਲਾਕਾਰਾਂ ਦਾ ਸਤਿਕਾਰ ਹੋਵੇਗਾ ਤੇ ਉਹ ਉਤਸ਼ਾਹਿਤ ਹੋਣਗੇ। ਕਲਾਕਾਰ ਤੇ ਸਰੋਤਿਆਂ ਦਾ ਸਿੱਧਾ ਸਬੰਧ ਹੈ, ਇਸ ਲਈ ਸਤਿਗੁਰੂ ਜੀ ਨੇ ਨਾਮਧਾਰੀ ਸਮਾਜ ਅੰਦਰ ਕਲਾਕਾਰਾਂ ਦੇ ਨਾਲ-ਨਾਲ ਸਰੋਤੇ ਵੀ ਤਿਆਰ ਕੀਤੇ।

**ਸੰਗੀਤ ਦਾ ਸਤਿਕਾਰ ਤੇ ਪ੍ਰੇਰਣਾ ਦੇ ਢੰਗ**

ਕਈ ਲੋਕ ਸੰਗੀਤ ਸੁਣਨਾ ਤਾਂ ਪਸੰਦ ਕਰਦੇ ਹਨ, ਇਹ ਨਹੀਂ ਚਾਹੁੰਦੇ ਕਿ ਉਹਨਾਂ ਦੇ ਬੱਚੇ ਕਲਾਕਾਰ ਜਾਂ ਸੰਗੀਤਕਾਰ ਬਣਕੇ ਆਪਣਾ ਜੀਵਨ ਨਿਰਬਾਹ ਕਰਨ। ਲੋਕਾਂ ਦੇ ਮਨ ਦੀ ਧਾਰਨਾ ਸੀ ਕਿ ਸੰਗੀਤ ਕਰਨਾ ਨੀਵੀਆਂ ਜਾਤਾਂ ਦਾ ਕੰਮ ਹੈ। ਆਮ ਹੀ ਸੁਣਨ ਵਿਚ ਆਉਂਦਾ ਹੈ ਕਿ ਗਾਉਣਾ ਵਜਾਉਣਾ ਤਾਂ ਮਰਾਸੀਆਂ ਵਾਲਾ ਕੰਮ ਹੈ। ਇਸ ਨੂੰ ਧਿਆਨ ਵਿਚ ਰੱਖਦੇ ਹੋਏ ਸਤਿਗੁਰੂ ਜੀ ਨੇ ਸੰਗੀਤ ਦੇ ਸਤਿਕਾਰ ਤੇ ਪ੍ਰਚਾਰ ਲਈ ਕਈ ਢੰਗ ਵਰਤੇ।

**ਪਹਿਲਾ ਢੰਗ**- ਸਤਿਗੁਰੂ ਜੀ ਆਪਣੇ ਸਿੱਖਾਂ ਨੂੰ ਉਪਦੇਸ਼ ਦਿੰਦੇ ਹਨ ਕਿ ਉਹਨਾਂ ਦੇ ਪੂਰਵ ਗੁਰੂ ਸਾਹਿਬਾਨਾਂ ਨੇ ਬਾਣੀ ਦੀ ਰਚਨਾ ਰਾਗਾਂ ਵਿਚ ਕੀਤੀ ਹੈ। ਇਸ ਲਈ ਸਿੱਖਾਂ ਨੂੰ ਸੰਗੀਤ ਦੀ ਸਿੱਖਿਆ ਲੈਣੀ ਚਾਹੀਦੀ ਹੈ। ਆਪਣੇ ਪਿਤਾ (ਸਤਿਗੁਰੂ ਪ੍ਰਤਾਪ ਸਿੰਘ) ਜੀ ਦੇ ਪ੍ਰਵਚਨਾਂ ਵਿੱਚੋਂ ਉਪਦੇਸ਼ ਦਿੰਦੇ ਹਨ ਕਿ ਸੰਗੀਤ ਤਾਂ ਉਸ ਨੂੰ ਆਉਂਦਾ ਹੈ ਜਿਸ ਨੇ ਪਿਛਲੇ ਜਨਮ ਵਿਚ ਮੋਤੀ ਦਾਨ ਕੀਤੇ ਹੋਣ। ਇਸ ਤਰ੍ਹਾਂ ਸਿੱਖਾਂ ਅੰਦਰ ਸੰਗੀਤ ਪ੍ਰਤੀ ਸਤਿਕਾਰ ਦੀ ਭਾਵਨਾ ਪੈਦਾ ਹੋਈ।

**ਦੂਸਰਾ ਢੰਗ**- ਸਤਿਗੁਰੂ ਜੀ ਆਪਣੇ ਪਰਿਵਾਰ ਤੋਂ ਸੰਗੀਤ ਸਿੱਖਿਆ ਦਾ ਅਰੰਭ ਕਰਦੇ ਹਨ। ਆਪ ਜੀ ਨੇ ਆਪਣੀ ਇਕਲੌਤੀ ਸਪੁੱਤਰੀ ਤੇ ਦੋਵੇਂ ਭਤੀਜਿਆਂ ਨੂੰ ਵੀ ਸੰਗੀਤ ਸਿੱਖਿਆ ਦਿਵਾਈ। ਉਸ ਤੋਂ ਬਾਅਦ ਆਪਣੇ ਦੋਹਤਰਾ ਅਤੇ ਦੋਹਤਰੀ ਨੂੰ ਵੀ ਸੰਗੀਤ ਦੀ ਸਿੱਖਿਆ ਦਿਵਾਈ। ਜੈ ਕੌਰ (ਦੋਹਤਰੀ) ਨੂੰ ਕੁਝ ਦਿਨ ਮੈਂ (ਲੇਖਕ) ਵੀ ਸੰਗੀਤ ਦੀ ਸਿੱਖਿਆ ਦਿੱਤੀ। ਸਤਿਗੁਰੂ ਜੀ ਨੇ ਆਪਣੀ ਦਾਮਾਦ (ਸੰਤ ਜਗਤਾਰ ਸਿੰਘ) ਨੂੰ ਵੀ ਕੁਝ ਦੇਰ ਬੀਬੀ ਨਰਿੰਦਰ ਕੌਰ ਕੋਲੋਂ ਸਿੱਖਿਆ ਦਿਵਾਈ। ਕਈ ਲੋਕ ਸਤਿਗੁਰੂ ਜੀ ਦੇ ਪਰਿਵਾਰ ਤੋਂ ਪ੍ਰਭਾਵਿਤ ਹੋ ਕੇ ਆਪਣੇ ਬੱਚਿਆਂ ਨੂੰ ਵੀ ਸੰਗੀਤ ਦੀ ਸਿੱਖਿਆ ਦਿਵਾਉਣ ਲੱਗ ਪੈਂਦੇ ਹਨ ਕਿ ਸੰਗੀਤ ਤਾਂ ਉੱਚ ਘਰਾਣਿਆਂ (ਸ਼ਖ਼ਸੀਅਤਾਂ) ਦਾ ਜੀਵਨ ਅੰਗ ਹੈ।

**ਤੀਸਰਾ ਢੰਗ**- ਕਈ ਵਾਰ ਸੰਗਤ ਨੂੰ ਸਾਂਝਾ ਉਪਦੇਸ਼ ਦੇਣ ਤੋਂ ਇਲਾਵਾ ਸਿੱਧਾ ਆਦੇਸ਼ ਵੀ ਦਿੰਦੇ ਹਨ ਕਿ ਉਹ ਸੰਗੀਤ ਸਿੱਖਣ। ਸਿੱਖ, ਹੁਕਮ ਅਨੁਸਾਰ ਆਪ ਸੰਗੀਤ ਸਿੱਖਦੇ ਜਾਂ ਆਪਣੇ ਬੱਚਿਆਂ ਨੂੰ ਸੰਗੀਤ ਦੀ ਸਿੱਖਿਆ ਦਿਵਾਉਂਦੇ ਹਨ। ਪਹਿਲਾਂ ਵਿਅਕਤੀ ਹੁਕਮ ਨਾਲ ਸਿੱਖਦਾ ਹੈ, ਬਾਅਦ ਵਿਚ ਸੰਗੀਤ ਵੱਲ ਸ਼ੌਕ ਪੈਦਾ ਹੋ ਜਾਂਦਾ ਹੈ।

ਸਤਿਗੁਰੂ ਜੀ ਨੇ ਦੇਸ਼ ਵਿਦੇਸ਼ ਦੇ ਕਈ ਅਮੀਰ ਉਦਯੋਗਪਤੀਆਂ, ਵਪਾਰੀਆਂ ਆਦਿ ਪਰਤਿਸ਼ਠਾਵਾਨ ਵਿਅਕਤੀਆਂ ਦੇ ਬੱਚਿਆਂ ਨੂੰ ਸੰਗੀਤ ਸਿੱਖਿਆ ਦਾ ਹੁਕਮ ਕੀਤਾ। ਇਸ ਨਾਲ ਅਮੀਰ ਲੋਕਾਂ ਦੇ ਬੱਚੇ ਸੰਗੀਤ ਸਿੱਖਣ ਲੱਗੇ ਅਤੇ ਲੋਕਾਂ ਦੇ ਮਨਾਂ ਵਿੱਚੋਂ ਇਹ ਭਰਮ ਦੂਰ ਹੋ ਗਿਆ ਕਿ ਸੰਗੀਤ ਗਰੀਬ ਲੋਕਾਂ ਦਾ ਹੀ ਕੰਮ ਹੈ।

ਚੌਥਾ ਢੰਗ- ਇਹ ਹੈ ਕਿ ਸਤਿਗੁਰੂ ਜੀ ਸੰਗੀਤਕਾਰਾਂ ਤੇ ਸਿਖਿਆਰਥੀਆਂ ਲਈ ਅਧੁਨਿਕ ਸਹੂਲਤਾਂ ਤੇ ਧਨ ਦਾ ਪ੍ਰਬੰਧ ਕਰਦੇ ਹਨ। ਸੰਗੀਤਕਾਰਾਂ ਤੇ ਵਿਦਿਆਰਥੀਆਂ ਦਾ ਆਰਥਿਕ ਪੱਧਰ ਉੱਚਾ ਚੁੱਕਦੇ ਹਨ। ਜਰੂਰਤ ਮੰਦ ਲੋਕ ਇਸ ਤੋਂ ਪ੍ਰਭਾਵਿਤ ਹੋ ਕੇ ਸੰਗੀਤ ਨਾਲ ਜੁੜ ਜਾਂਦੇ ਹਨ ਕਿ ਸਤਿਗੁਰ ਉਹਨਾਂ ਦੀਆਂ ਜੀਵਨ ਲੋੜਾਂ ਪੂਰੀਆਂ ਕਰਨਗੇ।

ਪੰਜਵਾਂ ਢੰਗ- ਸਤਿਗੁਰੂ ਜੀ ਸੰਗੀਤਕਾਰਾਂ ਤੇ ਸੰਗੀਤ ਵਿਦਿਆਰਥੀਆਂ ਨਾਲ ਬਹੁਤ ਪਿਆਰ ਕਰਦੇ ਹਨ। ਉਹਨਾਂ ਨਾਲ ਗੱਲਬਾਤ ਵੀ ਸਾਂਝੀ ਕਰਦੇ ਰਹਿੰਦੇ ਹਨ। ਉਹਨਾਂ ਨੂੰ ਸਵੇਰੇ-ਸ਼ਾਮ ਕੀਰਤਨ ਸਮੇਂ ਆਪਣੇ ਨਜ਼ਦੀਕ ਵਿਸ਼ੇਸ਼ ਸਥਾਨ 'ਤੇ ਬਿਠਾਉਂਦੇ ਹਨ। ਹਰੇਕ ਨਾਮਧਾਰੀ ਦੀ ਇੱਛਾ ਹੁੰਦੀ ਹੈ ਕਿ ਸਤਿਗੁਰੂ ਜੀ ਦੀ ਉਹਨਾਂ 'ਤੇ ਦਇਆ ਦ੍ਰਿਸ਼ਟੀ ਹੋਵੇ। ਦੇਸ਼ ਵਿਦੇਸ਼ ਦੇ ਅਮੀਰ ਲੋਕ ਜਿਨ੍ਹਾਂ ਦਾ ਧਨ ਇਕੱਤਰ ਕਰਨ ਵੱਲ ਧਿਆਨ ਹੁੰਦਾ ਹੈ ਤੇ ਸੰਗੀਤ ਪ੍ਰਤੀ ਕੋਈ ਰੁਚੀ ਨਹੀਂ ਹੁੰਦੀ, ਉਹ ਵੀ ਆਪਣੇ ਬੱਚਿਆਂ ਨੂੰ ਇਸ ਕਰਕੇ ਸੰਗੀਤ ਸਿਖਾਉਂਦੇ ਹਨ ਕਿ ਇਸੇ ਤਰੀਕੇ ਉਹਨਾਂ ਦੇ ਬੱਚਿਆਂ ਨਾਲ ਸਤਿਗੁਰੂ ਜੀ ਬਚਨ ਤੇ ਪਿਆਰ ਕਰਨਗੇ। ਇਸ ਨਿਰਾਲੇ ਢੰਗ ਦੁਆਰਾ ਦੇਸ਼-ਵਿਦੇਸ਼ ਵਿਚ ਸੰਗੀਤ ਦਾ ਬਹੁਤ ਪ੍ਰਚਾਰ ਹੋਇਆ।

ਉਪਰੋਕਤ ਢੰਗਾਂ ਤੋਂ ਇਲਾਵਾ ਇਕ ਹੋਰ ਢੰਗ ਹੈ। ਹਰ ਇਲਾਕੇ ਦੀ ਸੰਗਤ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਪਿਆਸੀ ਰਹਿੰਦੀ ਹੈ। ਆਪਣੇ ਖੇਤਰ ਵਿਚ ਸਤਿਗੁਰਾਂ ਦੇ ਚਰਨ ਪਵਾਉਣ ਲਈ ਬੇਨਤੀ ਕਰਦੀ ਰਹਿੰਦੀ ਹੈ। ਸਤਿਗੁਰੂ ਜੀ ਉਹਨਾਂ ਨੂੰ ਆਦੇਸ਼ ਕਰਦੇ ਹਨ ਕਿ ਜੇ ਉਹ ਸੰਗੀਤ ਵੱਲ ਵੱਧ ਜੁੜਣਗੇ ਤਾਂ ਉਹਨਾਂ ਦੇ ਇਲਾਕੇ ਵਿਚ ਜਿਆਦਾ ਆਉਂਦੇ ਰਹਿਣਗੇ। ਉਦਾਹਰਨ ਲਈ ਵੇਖੋ 'ਬੀਤੇ ਦੀਆਂ ਪੈੜਾਂ' (ਪੁਸਤਕ ਲੇਖਕ ਪ੍ਰੀਤਮ ਸਿੰਘ ਕਵੀ) ਵਿਚ ਸੰਗਤ ਨੂੰ ਕਿਵੇਂ ਪ੍ਰੇਰਦੇ ਹਨ।

"ਇਕ ਵਾਰ ਪਟਨੇ ਦੀ ਸੰਗਤ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਨੇ ਪਟਨਾ ਵਿਸਾਰ ਹੀ ਦਿੱਤਾ ਹੈ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਛੇਤੀ ਆ ਜਾਇਆ ਕਰਨਗੇ ਜੇ ਉਹ ਬੱਚਿਆਂ ਨੂੰ ਸੰਗੀਤ ਸਿੱਖਣ ਲਈ ਲਾਉਣ ਅਤੇ ਸੰਗੀਤ ਸੰਮੇਲਨ ਦਾ ਖਰਚਾ ਚੁੱਕਣ। ਇਸ ਤਰ੍ਹਾਂ ਸੰਗਤ ਖੁਸ਼ੀ ਨਾਲ ਹੁਕਮ ਪ੍ਰਵਾਨ ਕਰਦੀ ਹੋਈ ਸੰਗੀਤ ਵੱਲ ਪ੍ਰੇਰਿਤ ਹੁੰਦੀ ਹੈ।

**ਯੋਗ ਅਧਿਆਪਕ ਦਾ ਪ੍ਰਬੰਧ**

ਸਤਿਗੁਰੂ ਜੀ ਸਿਖਿਆਰਥੀਆਂ ਲਈ ਯੋਗ ਅਧਿਆਪਕ ਦਾ ਵੀ ਪ੍ਰਬੰਧ ਕਰਦੇ ਹਨ। ਸਤਿਗੁਰੂ ਜੀ ਵੱਡੇ ਬੱਚਿਆਂ ਨੂੰ ਦੂਰ ਵੀ ਉੱਚ ਉਸਤਾਦਾਂ ਕੋਲ ਸਿੱਖਿਆ ਲਈ ਭੇਜਦੇ ਹਨ ਤੇ ਛੋਟੇ ਬੱਚਿਆਂ ਨੂੰ ਘਰ ਦੇ ਨੇੜੇ ਸੰਗੀਤ ਸਿੱਖਿਆ ਲਈ ਪ੍ਰੇਰਦੇ ਹਨ। ਕਈ ਲੋਕ ਸਹੀ ਉਸਤਾਦ ਦੀ ਭਾਲ ਨੂੰ ਮੁਸ਼ਕਿਲ ਸਮਝਦੇ ਹਨ ਤਾਂ ਉਹਨਾਂ ਨੂੰ ਵੀ ਸਮੇਂ-ਸਮੇਂ ਪ੍ਰੇਰਦੇ ਰਹਿੰਦੇ ਹਨ ਕਿ ਕਿਹੜਾ ਗੁਰੂ ਉਹਨਾਂ ਦੇ ਬੱਚਿਆਂ ਲਈ ਯੋਗ ਹੈ।

ਸ੍ਰੀ ਭੈਣੀ ਸਾਹਿਬ ੫ ਜੂਨ ੧੯੭੨ ਈ. ਨੂੰ ਇਕ ਸਮਾਗਮ ਦੌਰਾਨ ਸੰਗਤ ਨੂੰ ਪ੍ਰੇਰਦੇ ਹੋਏ ਕਹਿੰਦੇ ਹਨ, "............ ਘਰ ਵਿੱਚੋਂ ਜਿਹੜੇ ਛੋਟੇ ਬੱਚੇ ਹਨ ਉਹ ਜਿਹੜਾ ਵੀ ਯੋਗ ਉਸਤਾਦ ਹੋਵੇ ਸਾਡੀ ਇੱਥੋਂ ਵਾਲਿਆਂ ਦੀ ਸਲਾਹ ਨਾਲ ਉਹ ਸ਼ੁਰੂ ਕਰਵਾ ਦੇਣ।"[1]

ਡਾ. ਜਗੀਰ ਸਿੰਘ ਲਿਖਦੇ ਹਨ, "ਇਸ ਲਈ ਆਮ ਤੌਰ ਤੇ ਰਾਗੀ ਉਹ ਹੀ ਸਿੱਖ ਬਣਦਾ ਸੀ (ਹੈ) ਜਿਹੜਾ ਹੋਰ ਕਿਸੇ ਪੇਸ਼ੇ ਵਿਚ ਕਾਮਯਾਬ ਨਾ ਹੋਵੇ।"[2]

ਪਰ ਸਤਿਗੁਰੂ ਜੀ ਦੀ ਪ੍ਰੇਰਨਾ ਸਦਕਾ ਅਮੀਰ ਤੇ ਗਰੀਬ ਘਰਾਂ ਦੇ ਤੇਜ ਬੁੱਧੀ ਵਾਲੇ ਰਾਗੀਆਂ ਦਾ ਹੜ੍ਹ ਆ ਗਿਆ ਹੈ।

ਹਵਾਲਾ :-


1. ਸਤਿਜੁਗ (ਸਪਤਾਹਿਕ ਪੱਤ੍ਰਿਕਾ), ੧੫-੨੧ ਜਨਵਰੀ ੨੦੦੪, ਪੰਨਾ. ੩
2. ਵਿਸਮਾਦੁ ਨਾਦ, ਅਕਤੂਬਰ-੧੯੯੨, ਪੰਨਾ.੪੬


## ਸਹਾਇਤਾ

| | |
|---|---|
| — ਸ. ਕਰਤਾਰ ਸਿੰਘ, ਫਰੀ ਇੰਡੀਆ ਗਨ ਫੈਕਟਰੀ ਜਮੂ ਪ੍ਰਧਾਨ ਨਾਮਧਾਰੀ ਸੰਗਤ ਜਮੂ ਆਪਣੇ ਸਪੁੱਤਰ ਸ. ਗੁਰਬੀਰ ਸਿੰਘ ਨਮਿਤ ਭੋਗ ਸਮੇਂ | ੫੦੦-੦੦ |
| — ਪਰਿਵਾਰ ਸਵ ਸੰਤ ਰਤਨ ਸਿੰਘ ਜੀ (ਬਹੱਤਰੀਆ) ਜਲੰਧਰ ਵਲੋਂ ਸੰਤਾਂ ਨਮਿਤ ਭੋਗ ਸਮੇਂ। | ੫੦੦-੦੦ |
| — ਸ. ਮਨਜੀਤ ਸਿੰਘ ਜੈਪੁਰ ਆਪਣੇ ਪਿਤਾ ਸ. ਬਲਰਾਮ ਸਿੰਘ ਧੰਜਲ ਜੀ ਨਮਿਤ ਭੋਗ ਸਮੇਂ । | ੫੦੦-੦੦ |
| — ਉਸਤਾਦ ਹਰਭਜਨ ਸਿੰਘ ਜੀ ਯੂ.ਕੇ ਆਪਣੇ ਚੰਦੇ ਤੋਂ ਇਲਾਵਾ ਵਰਿਆਮ ਨੂੰ ਸਹਾਇਤਾ | ੫੦੦-੦੦ |
| — ਡਾ. ਰਣਜੀਤ ਕੌਰ ਕੰਗ ਪੰਜਾਬੀ ਲੈਕਚਰਾਰ ਸਪੁਤਰੀ ਸੰਤ ਸੁਖਵੰਤ ਸਿੰਘ ਕੰਗ ਨੰਬਰਦਾਰ ਪਿੰਡ ਨਿਹਾਲਗੜ੍ਹ | ੨੦੦-੦੦ |
| — ਸ. ਕਰਮਜੀਤ ਸਿੰਘ ਗੀਤਾ ਕਲੋਨੀ ਨਵੀਂ ਦਿੱਲੀ ਆਪਣੇ ਪਿਤਾ ਸ. ਧਰਮ ਸਿੰਘ ਨਮਿਤ ਭੋਗ ਸਮੇਂ | ੨੦੦-੦੦ |

# ਅਜੇਪਾਲ ਸਿੰਘ ਜਮਨਾਸਟ ਕੋਚ

*—ਜਗਦੀਸ਼ ਸਿੰਘ ਵਰਿਆਮ*



ਜੰਮੂ ਵਿਚਲੇ ਨਾਮਧਾਰੀ ਭਾਈਚਾਰੇ ਦੀਆਂ ਸਰਗਰਮੀਆਂ ਬਾਰੇ ਬਹੁਤ ਘੱਟ ਲਿਖਿਆ ਗਿਆ ਹੈ। ਇਹ ਵਖਰਾ ਮਜ਼ਮੂਨ ਹੈ ਅਤੇ ਇਸ ਬਾਰੇ ਹਥਲੇ ਲੇਖ ਵਿਚ ਵੀ ਖਾਸ ਨਹੀਂ ਲਿਖਿਆ ਜਾਣਾ। ਪਿਛਲੇਰੇ ਅੰਕ ਵਿਚ ਸ. ਅਮਰੀਕ ਸਿੰਘ ਬੁਤਸਾਜ਼ ਬਾਰੇ ਮਸਾਂ ਲਿਖਿਆ ਸੀ। ਇਹਨਾਂ ਸਜਨਾਂ ਦੀ ਪਬਲਿਸਟੀ ਵਲੋਂ ਖੁਦ ਆਪਣੀ ਬੇਪਰਵਾਹੀ ਅਤੇ ਰਵਾਇਤੀ ਅੰਤਰਮੁਖਤਾ ਕਰਕੇ ਬਹੁਤ ਕੁਝ ਛਪਦਾ ਨਹੀਂ। ਪਰ ਗਲ ਛੋਟੀ ਕਰਨੀ ਹੋਵੇ ਤਾਂ ਸੰਗੀਤ ਅਤੇ ਸਪੋਰਟਸ ਵਿਚ ਇਹਨਾਂ ਜ਼ਿਕਰਯੋਗ ਕੰਮ ਕੀਤੇ ਹਨ। ਅਤੇ ਜੇ 'ਵਰਿਆਮ' ਨੂੰ ਵੀ ਵਿਚ ਪਾ ਲਿਆ ਜਾਵੇ ਤਾਂ ਸਾਹਿਤ ਨੂੰ ਵੀ ਇਹਨਾਂ ਦਾ ਯੋਗਦਾਨ ਮਹਾਨ ਹੈ। ਪਿਛਲੇ ਦਿਨੀਂ ਇਕ ਅਫਸੋਸ ਵਾਲੇ ਸਮਾਗਮ ਤੇ ਜੰਮੂ ਗਿਆਂ ਇਕ ਅੰਗਰੇਜ਼ੀ ਸਪੋਰਟਸ ਦੀ ਸਪਤਾਹਕ ਅਖਬਾਰ ਦੀ ਸੁਰਖੀ ਤੇ ਨਜ਼ਰ ਪਈ ਜਿਸ ਦਾ ਸਿਰਲੇਖ ਸੀ Jammu gymnast scores'Perfect Ten' at NIS Patiala. ਜੰਮੂ ਦੇ ਜਮਨਾਸਟ ਨੇ ਐਨ ਆਈ. ਐਸ ਪਟਿਆਲਾ ਵਿਚ ਪੂਰੇ ਦਸ ਅੰਕ ਪ੍ਰਾਪਤ ਕੀਤੇ।

ਦਰਅਸਲ ਵਿਚ ਖਬਰ ਸੀ ਅਜੇਪਾਲ ਸਿੰਘ ਬਾਰੇ ਜਿਸਨੂੰ ਮੈਂ ਉਦੋਂ ਦਾ ਵੇਖਿਆ ਹੋਇਆ ਹੈ ਜਦੋਂ ਉਹ ਬਹੁਤ ਛੋਟਾ ਬਾਲਕ ਸੀ। ਹੁਣ ਉਹ ਫੌਜ ਵਿਚ ਹੈ ਅਤੇ ਪਟਿਆਲੇ ਦੇ ਖੇਡਾਂ ਦੇ ਕੌਮੀ ਸੰਸਥਾਨ ਵਿਚੋਂ ਜਮਨਾਸਟ ਦਾ ਕੋਚ ਬਣ ਗਿਆ ਹੈ। ਇਥੇ ਹੀ ਇਸ ਨੇ ਜਮਨਾਸਟਿਕ ਦਿਆਂ ਸਾਰੇ ਵਿਭਾਗਾਂ ਵਿਚ ਸਿਰਕਢਵੀਂ ਕਾਰਗੁਜ਼ਾਰੀ ਕਰ ਕੇ ਪੂਰੇ ਦੇ ਪੂਰੇ ੧੦ ਅੰਕ ਪ੍ਰਾਪਤ ਕੀਤੇ ਜੋ ਕਿ ਬਹੁਤ ਘੱਟ ਖਿਲਾੜੀਆਂ ਦੇ ਹਿੱਸੇ ਆਉਂਦੇ ਹਨ ਅਤੇ ਫਸਟ ਕਲਾਸ ਫਸਟ ਵਜੋਂ ਗਿਣੇ ਜਾਂਦੇ ਹਨ।

ਅਜੇਪਾਲ ਸਿੰਘ ਸਾਡੇ ਮਿਤਰ ਨਿਰਮਲ ਸਿੰਘ ਅਤੇ ਬੀਬੀ ਸਿਮਰਜੀਤ ਕੌਰ ਦੇ ਘਰ ੨੩ ਦਸੰਬਰ ੧੯੮੦ ਨੂੰ ਜਨਮਿਆ ਸੀ। ਛੋਟੀ ਉਮਰੇ ਹੀ ਹੋਰ ਬਚਿਆਂ ਵਾਂਗ ਜਮਨਾਸਟਕ ਦਾ ਸ਼ੌਕ ਪੈ ਗਿਆ। ਜੰਮੂ ਵਿਚ ਨਾਮਧਾਰੀ ਭਾਈਚਾਰੇ ਦੇ ਬੱਚੇ ਅਕਸਰ ਜਮਨਾਸਟਿਕ ਦੀਆਂ ਕਸਰਤਾਂ ਕਰਦੇ ਰਹਿੰਦੇ ਸਨ। ਕਈ ਤਾਂ ਜਨਮਾਸਟਿਕ ਦੇ ਆਧਾਰ ਤੇ ਚੰਗੀਆਂ ਨੌਕਰੀਆਂ ਵੀ ਕਰ ਰਹੇ ਹਨ। ਸਾਡੇ ਸਵਰਗੀ ਮਿੱਤਰ ਸ. ਬਖਸ਼ੀਸ਼ ਸਿੰਘ ਦਾ ਸਪੁੱਤਰ ਸੁਰਿੰਦਰ ਪਾਲ ਸਿੰਘ ਬਿੱਟੂ ਰਿਆਸਤ ਵਿਚ ਮਸ਼ਹੂਰ ਜਮਨਾਸਟ ਕੋਚ ਹੈ। ਉਸ ਦੇ ਤਿਆਰ ਕੀਤੇ ਬੱਚੇ ਵੱਖ-ਵੱਖ ਥਾਵਾਂ ਤੇ ਨਾਮਨਾ ਵੀ ਖੱਟ ਰਹੇ ਹਨ।

ਅਜੇਪਾਲ ਸਿੰਘ ਦਾ ਦਾਦਾ ਸਵ ਸ. ਕਰਤਾਰ ਸਿੰਘ ਵਰਿਆਹ, ਪਿਛਲਾ ਪਿੰਡ ਮੁਹਾਰਾਂ ਜ਼ਿਲਾ ਸਿਆਲਕੋਟ-ਨਾਰੋਵਾਲ ਪਾਕਿਸਤਾਨ ਵੀ ਸਰੀਰ ਬਨਾਉਣ ਅਤੇ ਚੰਗੀ ਖੁਰਾਕ ਦਾ ਸ਼ੌਕੀਨ ਸੀ। ਜੰਮੂ ਵਿਚ ਇਹ ਸੁਖੀ ਭਾਈਚਾਰਾ ਹੈ ਆਪਣੇ ਹਥੀਂ ਕਮਾਈ ਕਰਨ ਵਾਲਾ ਸਤਸੰਗ ਕਰਨ ਵਾਲਾ ਅਤੇ ਭੈਣੀ ਸਾਹਿਬ ਦੇ ਸਤਿਗੁਰਾਂ ਦੀ ਮਿਹਰ ਤੇ ਭਰੋਸਾ ਰਖਣ ਵਾਲਾ।

ਅਜੇਪਾਲ ਸਿੰਘ ਨੇ ਮੁਢਲੀ ਸਿਖਿਆ ਕੋਚ ਸੁਰਿੰਦਰ ਪਾਲ ਸਿੰਘ ਬਿੱਟੂ ਕੋਲੋਂ ਹੀ ਲਈ। ਅਜੇ ਛੇਵੀਂ 'ਚ ਪੜ੍ਹਦਾ ਸੀ ਕਿ ਨੈਸ਼ਨਲ ਸਬ ਜੂਨੀਅਰ ਖੇਡਣ ਦਿਲੀ ਗਿਆਂ ਫੌਜ ਦੀ ਨਜ਼ਰ ਚੜ੍ਹ ਗਿਆ। ਫੌਜੀਆਂ ਨੇ ਇਸ ਨੂੰ ਚੁਣ ਲਿਆ ਅਤੇ ਅਗੋਂ ਪੜ੍ਹਾਈ ਅਤੇ ਜਮਨਾਸਟਿਕ ਦੀ ਕੋਚਿੰਗ ਅਤੇ ਟਰੇਨਿੰਗ ਦਾ ਪਰਬੰਧ ਕੀਤਾ। ਅਜੇਪਾਲ ਸਿੰਘ ਨੇ ਇਸ ਸਮੇਂ ਵਿਚ ਸਪਾਤੂ ਸ਼ਿਮਲੇ, ਇਲਾਹਾਬਾਦ, ਪੂਣੇ ਆਦਕ ਥਾਵਾਂ ਤੇ ਖੇਡ ਖੇਡ ਕੇ ਮੈਡਲਾਂ ਦੀ ਝੜੀ ਲਾ ਦਿੱਤੀ। ਮਹਾਂਰਾਸ਼ਟਰ ਦੀ ਟੀਮ ਵਲੋਂ ਖੇਡਦਿਆਂ ਉਹ ਮਹਾਰਾਸ਼ਟਰ ਦਾ ਚੈਂਪੀਅਨ ਬਣਿਆ। ਫੇਰ ੧੯੯੯ ਵਿਚ ਫੌਜ ਵਿਚ ਸਰਵਿਸ ਕਰ ਲਈ। ੨੦੦੧ ਵਿਚ ਉਹ ਸਰਵਿਸਿਜ਼ ਦੀ ਟੀਮ ਕਾ ਚੈਂਪੀਅਨ ਬਣਿਆ। ੨੦੦੨ ਵਿਚ ਉਸ ਜਮਨਾਸਟਿਕ ਦੀ ਸੀਨੀਅਰ ਨੈਸ਼ਨਲ ਚੈਂਪੀਅਨਸ਼ਿਪ ਵਿਚ ਸਿਲਵਰ ਮੈਡਲ ਜਿਤਿਆ ਅਤੇ ੨੦੦੨ ਦੀਆਂ ਨੈਸ਼ਨਲ ਗੇਮਜ਼ ਵਿਚ ਉਹਨੇ ਕਾਂਸੀ ਦਾ ਤਮਗਾ ਜਿਤਿਆ। ਫੌਜ ਵਲੋਂ ਉਸ ਨੂੰ ਐਨ. ਆਈ. ਐਸ. ਪਟਿਆਲਾ ਵਿਚ ਇਕ ਸਾਲ ਦਾ ਕੋਚਿੰਗ ਦਾ ਡਿਪਲੋਮਾ ਕਰਨ ਲਈ ਭੇਜਿਆ ਗਿਆ। ਜਿਸ ਵਿਚ ਉਹ ਪੂਰੇ ਦੇ ਪੂਰੇ ਦਸ ਅੰਕ ਪ੍ਰਾਪਤ ਕਰਕੇ ਸਫਲ ਹੋਇਆ ਹੈ।

ਅਜੇਪਾਲ ਸਿੰਘ ਦੇ ਪਿਤਾ ਸ. ਨਿਰਮਲ ਸਿੰਘ ਨੂੰ ਵੀ ਹਾਕੀ ਖੇਡਣ ਦਾ ਸ਼ੌਕ ਰਿਹਾ ਹੈ ਪਰ ਇਸ ਦੀ ਰੀਝ ਆਪਣੇ ਸਪੁੱਤਰ ਦੀਆਂ ਪ੍ਰਾਪਤੀਆਂ ਨਾਲ ਪੂਰੀ ਹੋਈ ਹੈ। ਸ. ਨਿਰਮਲ ਸਿੰਘ ਨੇ ਦਸਿਆ ਕਿ ਅਜੇਪਾਲ ਸਿੰਘ ਪੂਰੀ ਨਾਮਧਾਰੀ ਸਿੰਘਾਂ ਵਾਲੀ ਰਹੁ ਰੀਤ ਨਿਭਾ ਰਿਹਾ ਹੈ। ਨਾਮਧਾਰੀ ਅਕੀਦੇ ਅਨੁਸਾਰ ਉਹ ਪੱਕਾ ਸ਼ਾਕਾਹਾਰੀ ਹੈ ਅਤੇ ਹਰ ਪ੍ਰਕਾਰ ਦੇ ਨਸ਼ਿਆਂ ਤੋਂ ਸਤਿਗੁਰੂ ਜੀ ਦੀ ਕਿਰਪਾ ਨਾਲ ਬਚਿਆ ਹੋਇਆ ਹੈ। ਨਿਰਮਲ ਸਿੰਘ ਇਸ ਸਾਰੀ ਗੱਲ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਅਤੇ ਜ਼ਾਹਰੀ ਕਰਾਮਾਤ ਸਮਝਦਾ ਹੈ। ਨਿਰਮਲ ਸਿੰਘ ਦਾ ਪਤਾ ਹੈ।


*ਨਿਰਮਲ ਸਿੰਘ ਵਰਿਆਹ*

*੧੬੧ F- ਨਾਨਕ ਨਗਰ ਸੈਕਟਰ ੧੧*

*ਜੰਮੂ-ਫੋਨ ੦੧੯੧-੨੪੫੯੧੪੮੧*

# ਸ. ਅੱਛਰ ਸਿੰਘ ਸਾਜ਼ਕਾਰ

—ਬਲਬੀਰ ਸਿੰਘ ਕੰਵਲ

ਪੰਜਾਬ ਦੇ ਸੰਗੀਤ ਦੀ ਦੁਨੀਆਂ 'ਚ ਖਾਸ ਕਰਕੇ ਸਾਜ਼ਕਾਰ ਦੇ ਤੌਰ 'ਤੇ ਸ. ਅੱਛਰ ਸਿੰਘ ਦਾ ਵੱਡਾ ਨਾਂ ਹੈ। ਉਨ੍ਹਾਂ ਦੇ ਕੁਝ ਤਵੇ ੧੯੨੬ ਵਿਚ ਉਂਝ ਤਾਂ ਲਖਨਊ ਵਿਖੇ ਭਰੇ ਗਏ ਸਨ ਜਦਕਿ ਉਸਤਾਦ ਅਮਜਦ ਅਲੀ ਖਾਂ ਦੇ ਚਾਚਾ ਉਸਤਾਦ ਛੂਨੂੰ ਖ਼ਾਂ (...੧੯੨੮) ਸਰੋਦ ਨਵਾਜ਼ ਦਾ ਇੱਕ ਰਿਕਾਰਡ (ਨੰਬਰ P 17528 ) ਵੀ ਹਿਜ਼ ਮਾਸਟਰਜ਼ ਵੁਆਇਸ ਵਾਲਿਆਂ ਨੇ ਉਦੋਂ ਹੀ ਭਰਿਆ ਸੀ ਜਿਸ ਵਿਚ ਇੱਕ ਪਾਸੇ ਮਾਲਕੌਂਸ ਹੈ ਅਤੇ ਦੂਜੇ ਪਾਸੇ ਬਾਗੇਸ਼ਰੀ। ਪਰ ਸਰਦਾਰ ਜੀ ਦੇ ਤਵੇ ਹਲਕੇ ਫੁਲਕੇ ਅੰਦਾਜ਼ ਦੇ ਸਨ। ਫਿਰ ੧੯੩੫ ਵਿਚ ਜਦੋਂ ਆਪ ਦੇ ਕੁਝ ਬੋਲੀਆਂ ਦੇ ਗੀਤ ਭਰੇ ਗਏ ਤਾਂ ਕੰਪਨੀ ਵਾਲਿਆਂ ਨੇ ਆਪਣੀ ਕੈਟਾਲਾਗ ਵਿਚ ਉਹਨਾਂ ਨੂੰ ਇਹਨਾਂ ਲਫਜ਼ਾਂ ਨਾਲ ਪ੍ਰਚਲਤ ਕਰਵਾਇਆ ਸੀ, "ਭਾਈ ਅੱਛਰ ਸਿੰਘ ਨੇ ਤੂੰਬਾ ਦਾ ਗੌਣ ਤੇ ਦੂਸਰੇ ਪਾਸੇ ਜੁਦਾਈਆਂ ਦਾ ਗੌਣ ਗਾ ਕੇ ਕਈਆਂ ਦੇ ਦਿਲਾਂ ਵਿਚ ਠੰਡ ਪਾ ਦਿੱਤੀ। ਮਜ਼ਮੂਨ ਵੀ ਬਿਲਕੁਲ ਨਵੀਂ ਤੇ ਏਹੋ ਜੇਹਾ ਕਿ ਛੋਟੇ ਵੱਡੇ ਸਭ ਸਮਝ ਸਕਦੇ ਹਨ।" ਉਨ੍ਹਾਂ ਬੋਲੀਆਂ ਵਿਚੋਂ ਮਸ਼ਹੂਰ ਕੁਝ ਕੁ ਇਹ ਸਨ:—

ਤੇਰੇ ਪਿੱਛੇ ਖ਼ੂਨ ਹੋਣਗੇ,<br>
ਤੂੰ ਚੱਕ ਲੇ ਗਲੀ ਵਿਚੋਂ ਚਰਖਾ,<br>
ਮਿੱਤ੍ਰਾ ਵੇ ਧਰਮ ਕਮਾਵੀਂ,<br>
ਮੈਨੂੰ ਛੱਡ ਕੇ ਕਿਤੇ ਨਾ ਜਾਈਂ,<br>
ਖਾਲੀ ਹੱਡ ਚੁਕਣੇ ਪਏ,<br>
ਜਿੰਦ ਯਾਰ ਦੇ ਹਵਾਲੇ ਕੀਤੀ।

(ਤਵਾ ਨੰਬਰ P 14076)

ਪਰ ਸਭ ਤੋਂ ਵੱਧ ਸ੍ਰੋਤਿਆਂ ਨੇ ਉਨ੍ਹਾਂ ਦੇ ਸ਼ਬਦ ਕੀਰਤਨ ਦੇ ਇਹ ਤਵੇ ਬੇਹੱਦ ਸਲਾਹੇ ਸਨ ਜਿਹੜੇ ਕਿ ਪੀਲੂ ਵਿਚ ਗਾਏ ਗਏ ਸਨ:-

(੧) ਕਵਣ ਗੁਨ ਪ੍ਰਾਨਪਤਿ ਮਿਲਉ ਮੇਰੀ ਮਾਈ ॥ ੧ ॥ ਰਹਾਉ ॥

ਰੂਪ ਹੀਨ ਬੁਧਿ ਬਲ ਹੀਨੀ, ਮੋਹਿ ਪਰਦੇਸਨਿ ਦੂਰ ਤੇ ਆਈ ॥

(੨) ਵੈਦ ਬੁਲਾਇਆ ਵੈਦਗੀ, ਪਕੜਿ ਢੰਢੋਲੇ ਬਾਂਹ ॥



ਆਪ ਦਾ ਜਨਮ ਜਲੰਧਰ ਜ਼ਿਲ੍ਹੇ ਦੇ ਪਿੰਡ ਚਿੱਟੀ ਵਿਖੇ ੧੯੦੦ ਦੇ ਨੇੜੇ ਤੇੜੇ ਹੋਇਆ। ਆਪ ਰਾਮਗੜ੍ਹੀਆ ਬ੍ਰਾਦਰੀ ਨਾਲ ਸਬੰਧਿਤ ਸਨ ਅਤੇ ਮਠਾਰੂ ਗੋਤ ਦੇ ਮਾਣਯੋਗ ਚਸ਼ਮੋ ਚਿਰਾਗ। ਬਚਪਨ ਤੋਂ ਹੀ ਆਪ ਨੂੰ ਸੰਗੀਤ ਨਾਲ ਬੇਹੱਦ ਲਗਨ ਸੀ, ਇਸ ਲਈ ਪੰਜਾਬ ਦੇ ਸੁਪ੍ਰਸਿੱਧ ਧਰੁੱਪਦੀਏ ਮੁਹੰਮਦ ਬਖ਼ਸ਼ ਬੱਸੀ ਵਾਲੇ, ਜ਼ਿਲ੍ਹਾ ਹੁਸ਼ਿਆਰਪੁਰ ਦੇ ਸ਼ਾਗਿਰਦ ਹੋ ਗਏ।

ਵੀਹਵੀਂ ਸਦੀ ਚੜ੍ਹਨ ਨਾਲ ਹਰਿਵੱਲਭ ਸੰਗੀਤ ਸੰਮੇਲਨ ਜਲੰਧਰ ਦੀ ਦੇਸ਼ ਭਰ ਵਿਚ ਬੜੀ ਚੜ੍ਹਤ ਹੋ ਚੁੱਕੀ ਸੀ। ਇਸ ਲਈ ਇਸ ਦੇ ਪਹਿਲੇ ਸਾਲਾਂ ਤੋਂ ਹੀ, ਖ਼ਾਸ ਕਰਕੇ ੧੯੦੬ ਤੋਂ, ਆਪ ਨੇ ਓਥੇ ਜਾ ਕੇ, ਵੱਡੇ ਤੋਂ ਵੱਡੇ ਕਲਾਕਾਰ ਨੂੰ ਕੰਨ ਲਾ ਕੇ ਸੁਣਨਾ ਸ਼ੁਰੂ ਕਰ ਦਿੱਤਾ। ਕਿਉਂਕਿ ਸਰੀਰਕ ਸਿੱਖਿਆ ਦਾ ਸ਼ੌਕ ਸੀ, ਇਸ ਲਈ ਤੜਕਸਾਰ ਉੱਠਦੇ, ਡੰਡ ਬੈਠਕਾਂ ਪੇਲਦੇ, ਤੇਲ ਮਾਲਸ਼ ਕਰ ਕੇ, ਨਹਾਉਂਦੇ ਧੋਂਦੇ ਅਤੇ ਸੰਗੀਤ ਦੀ ਇਬਾਦਤ ਸ਼ੁਰੂ ਹੋ ਜਾਂਦੀ। ਦੇਸ਼ ਭਰ ਦੇ ਸੁਪ੍ਰਸਿੱਧ ਤਬਲਾ ਨਵਾਜ਼ ਬਾਬਾ ਮਲੰਗ ਖ਼ਾਂ ਬੋਹਣ ਪੱਟੀ ਵਾਲਿਆਂ ਦੀ ਮੁਹੱਬਤ ਦਾ ਸਦਕਾ (ਕਿਉਂਕਿ ਉਨ੍ਹਾਂ ਆਪ ਵੀ ਉਥੇ ਹਿਕਮਤ ਦੀ ਦੁਕਾਨ ਪਾਈ ਹੋਈ ਸੀ) ਸੰਗੀਤ ਦੇ ਸਾਜ਼ਾਂ ਦੀ ਇੱਕ ਦੁਕਾਨ ਪਹਿਲਾਂ ਆਪ ਨੇ ਹੁਸ਼ਿਆਰਪੁਰ, ੧੯੧੮ ਵਿਚ ਜਲੰਧਰ ਵਿਖੇ ਸਾਜ਼ ਮੁਰੰਮਤ ਕਰਨ ਦੀ ਦੁਕਾਨ ਖੋਲ੍ਹੀ। ਦਿੱਲੀ ਵਿਚ ਵੀ ਕਾਫ਼ੀ ਰਹੇ ਅਤੇ ੧੯੫੨ ਵਿਚ ਫਿਰ ਜਲੰਧਰ ਆਪਣੇ ਸ਼ਹਿਰ ਪੱਕੇ ਤੌਰ 'ਤ ਰਹਿਣ ਲੱਗ ਪਏ। ਇਹ ਗੱਲ ਬਗ਼ੈਰ ਕਿਸੇ ਝਿਜਕ ਦੇ ਆਖੀ ਜਾ ਸਕਦੀ ਹੈ ਕਿ ਜਲੰਧਰ ਵਿੱਚ ਅੱਜ ਜਿੰਨੇ ਵੀ ਸਾਜ਼ ਬਣਾਉਣ ਵਾਲੇ ਜਾਂ ਮੁਰੰਮਤ ਕਰਨ ਵਾਲੇ ਹਨ, ਉਹ ਸਭ ਉਨ੍ਹਾਂ ਦੇ ਹੀ

ਸ਼ਾਗਿਰਦ ਹਨ।

ਸੰਗੀਤ ਦੇ ਖੇਤਰ ਵਿੱਚ ਹੁਣ ਤੱਕ ਸ. ਅੱਛਰ ਸਿੰਘ ਇੱਕ ਬਹੁਤ ਵੱਡਾ ਨਾਂ ਬਣ ਚੁੱਕਾ ਸੀ। ਉਸ ਪਿਛੋਂ ਆਪ ਨੇ ਭਾਰਤ ਦੀਆਂ ਵੱਖੋ-ਵੱਖਰੀਆਂ ਰਿਆਸਤਾਂ ਦਾ ਰਟਨਾ ਕਰਨਾ ਸ਼ੁਰੂ ਕਰ ਦਿੱਤਾ। ਸਭ ਤੋਂ ਪਹਿਲਾਂ ਆਪ ਪਟਿਆਲਾ ਗਏ ਅਤੇ ਉੱਥੇ "ਪਟਿਆਲਾ ਮਿਊਜ਼ਿਕ ਹਾਊਸ" ਨਾਂ ਦੀ ਦੁਕਾਨ ਖੋਲ੍ਹ ਲਈ। ਮਹਾਰਾਜਾ ਭੁਪਿੰਦਰ ਸਿੰਘ ਦੇ ਹਾਥੀ ਦਾ ਜਲੂਸ ਜਦ ਵੀ ਉਸ ਪਾਸੇ ਦੀ ਲੰਘਦਾ ਘੜੀ ਦੀ ਘੜੀ ਉੱਥੇ ਜ਼ਰੂਰ ਰੁਕਦਾ ਅਤੇ ਮਹਾਰਾਜ ਇਹ ਗੱਲ ਕਹਿੰਦਾ, "ਅੱਛਰਾ ਸਿੰਘ - (ਉਹ ਆਪ ਨੂੰ ਅੱਛਰ ਸਿੰਘ ਦੀ ਬਜਾਏ ਅੱਛਰਾ ਸਿੰਘ ਸੱਦਦੇ ਹੁੰਦੇ ਸਨ) ਮਜ਼ਾ ਕਰ ਦਿੱਤਾ ਭਈ। ਸਾਡੀ ਰਿਆਸਤ ਦਾ ਨਾਂ ਤੂੰ ਸਾਰੇ ਦੇਸ਼ ਵਿਚ ਉੱਚਾ ਕਰ ਰਿਹਾ ਏਂ।" ਦਰਬਾਰ ਵਿੱਚ ਹਾਜ਼ਰੀ ਭਰਨ ਗਿਆਂ ਜਦ ਆਪ ਪਹਿਲੀ ਵੇਰ ਪੇਸ਼ ਹੋਏ ਸਨ, ਤਾਂ ਯੁਵਰਾਜ ਨੂੰ ਉਨ੍ਹਾਂ ਨੇ ਇੱਕ ਹਾਰਮੋਨੀਅਮ ਭੇਟ ਕੀਤਾ ਸੀ, ਜਿਸ ਦੇ ਇਵਜ਼ ਵਿੱਚ ਰਿਆਸਤ ਵੱਲੋਂ ਉਨ੍ਹਾਂ ਨੂੰ ਇਹ ਸਰਟੀਫਿਕੇਟ ਮਿਲਿਆ ਸੀ:-

Dated : 18-12-1933

It is to Certify that the organs and Harmoniam supplied by Mr. Achhar Singh Harmonium maker to His Highness Shri Yuvraj Sahib Bahadur have been found quite satisfactory. His Highness has appreciated them and is satisfied with their good results. His organs really deserve appreciation and are recommeded for general use.

*Colonel Maharaj,*
*Adviser to H.H. Shri Yuvraj Sahib Bahadur*
*of Patiala.*

ਏਸੇ ਤਰ੍ਹਾਂ ਉਹ ਦੇਸ਼ ਭਰ ਦੀਆਂ ਹੋਰ ਵੀ ਕਈ ਰਿਆਸਤਾਂ ਵਿਚ ਜਾਂਦੇ, ਆਪਣੇ ਬਣਾਏ ਹੋਏ ਸਾਜ਼ ਭੇਟ ਕਰਕੇ, ਇਨਾਮ ਇਕਰਾਮ ਅਤੇ ਪ੍ਰਸੰਸਾ-ਪੱਤਰ ਪ੍ਰਾਪਤ ਕਰਦੇ ਰਹਿੰਦੇ ਸਨ। ਜਿਨ੍ਹਾਂ ਵਿਚੋਂ ਛੇ ਸੱਤ ਰਿਆਸਤਾਂ ਵੱਲੋਂ ਪ੍ਰਦਾਨ ਕੀਤੇ ਗਏ ਸਰਟੀਫਿਕੇਟ ਤਾਂ ਸਾਡੀ ਖ਼ੁਆਬਗਾਹ ਵਿੱਚ ਹੀ ਮੌਜੂਦ ਹਨ। ੧੯੪੦ ਦੇ ਨੇੜੇ, ਬੈਂਜੋ, ਜਿਸ ਨੂੰ ਜਾਪਾਨੀ ਜ਼ੁਬਾਨ ਵਿਚ ਟੈਸ਼ੋ ਕੋਟੋ ਆਖਦੇ ਸਨ, ਖਿਲੌਣੇ ਦੀ ਸ਼ਕਲ ਦੀ ਆਉਂਦੀ ਸੀ, ਉਸ ਤੇ ਮਿਹਨਤ ਕਰਕੇ, ਹਾਰਮੋਨੀਅਮ ਟਾਈਪ ਦੇ ਪਰਦੇ ਲਗਾ ਕੇ, ਕੱਵਾਲਾਂ ਲਈ ਤਿਆਰ ਕੀਤਾ ਅਤੇ ਇਸ ਤਰ੍ਹਾਂ ਇੱਕ ਖਿਲੌਣੇ ਜਿਹੇ ਨੂੰ ਬਾਕਾਇਦਾ ਇੱਕ ਨਵੇਂ ਸਾਜ਼ ਦਾ ਦਾ ਰੂਪ ਦੇ ਦਿੱਤਾ। ਸੰਗੀਤ ਦੇ ਸ਼ੌਕ ਪ੍ਰਤੀ ਸ਼ਿੱਦਤ ਦੇ ਆਲਮ ਦਾ ਅੰਦਾਜ਼ਾ ਲਾ ਲਓ ਕਿ ਪਿਆਨੋ ਨੂੰ ਸੁਰ ਕਰਨ ਲਈ ਇੱਕ ਜਰਮਨ ਮਾਹਿਰ ਨੂੰ ਆਪਣੇ ਕੋਲ ਨੌਕਰ ਰੱਖਿਆ ਹੋਇਆ ਸੀ।

੧੯੪੩-੪੪ ਵਿਚ "ਸੁਰ ਸੁਹਾਗ" ਨਾਂ ਦਾ ਅਸਲੋਂ ਇੱਕ ਨਵਾਂ ਸਾਜ਼ ਈਜਾਦ ਕੀਤਾ, ਜਿਹੜਾ ਕਿ ਵਚਿੱਤ੍ਰ ਵੀਣਾ ਵਾਂਗ ਵੱਜਦਾ ਹੈ। ਬੰਬਈ ਦੇ ਆਕਾਸ਼ਬਾਣੀ ਕੇਂਦਰ ਤੋਂ ਬੀ.ਐਨ., ਬਾਲੀ ਹੋਰੀਂ ਲਗਾਤਾਰ ਇਸ ਨੂੰ ਕਈ ਸਾਲ ਵਜਾਉਂਦੇ ਰਹੇ। ਉਸ ਪਿਛੋਂ ੧੯੬੧ ਦੇ ਨੇੜੇ ਅਸਲੋਂ ਇੱਕ ਹੋਰ ਨਵੀਂ "ਮਧੁਵੀਣਾ' ਬਣਾਈ, ਜਿਸ ਦੀ ਸ਼ਕਲ ਸਿਤਾਰ ਵਰਗੀ ਹੈ, ਪਰ ਇਸ ਵਿਚ ਤੂੰਬਾ ਨਹੀਂ ਲੱਗਦਾ। ਇਸ ਸਾਜ਼ ਦੀ ਇਹ ਖ਼ੂਬੀ ਹੈ ਕਿ ਇਹ ਇੱਕੋ ਸਮੇਂ ਸਿਤਾਰ ਅਤੇ ਸਰੋਦ ਵਾਦਯ ਦੀਆਂ ਮਿੱਠੀਆਂ ਧੁੰਨਾਂ ਨੂੰ ਬੜੇ ਦਿਲਕਸ਼ ਅੰਦਾਜ਼ ਵਿਚ ਪ੍ਰਸਾਰਿਤ ਕਰਦਾ ਹੈ। ਆਪ ਦਾ ਦਿਮਾਗ ਐਨੀ ਉਪਜ ਵਾਲਾ ਸੀ ਕਿ ਸੰਗੀਤ ਮਾਹਿਰ ਹਾਲੇ ਵੀ ਉਸ ਦੀਆਂ ਪਰਤਾਂ ਦਾ ਸਹੀ ਅੰਦਾਜ਼ਾ ਨਹੀਂ ਲਾ ਸਕੇ। ਰਿਆਸਤਾਂ ਦੇ ਤੋਸ਼ੇਖਾਨਿਆਂ ਵਿਚ ਢੇਰ ਪੁਰਾਣੇ ਨਾਦਰ ਟੁੱਟੇ ਭੱਜੇ ਜਾਂ ਬੇਸੁਰ ਹੋ ਚੁੱਕੇ ਸਾਜ਼, ਜਿਹੜੇ ਅੱਜ ਤੱਕ ਹੋਰ ਕਿਸੇ ਕਾਰੀਗਰ ਤੋਂ ਠੀਕ ਨਹੀਂ ਸਨ ਹੋ ਸਕੇ, ਆਪ ਨੇ ਉਨ੍ਹਾਂ ਨੂੰ ਠੀਕ ਕੀਤਾ ਅਤੇ ਸੰਗੀਤ ਸਬੰਧੀ ਆਪਣੀ ਸਿਰਜਨਾਤਮਿਕ ਸੂਝ ਦਾ ਹਰ ਥਾਂ ਲੋਹਾ ਮੰਨਵਾਇਆ। ਨਿਤਾਪ੍ਰੱਤੀ ਜੀਵਨ ਵਿੱਚ ਆਪ ਚੋਗਾ ਕੁਰਤਾ ਅਤੇ ਚੂੜੀਦਾਰ ਪਜਾਮਾ ਪਹਿਨਦੇ ਅਤੇ ਬੜੇ ਠਾਠ ਬਾਠ ਨਾਲ ਰਹਿੰਦੇ ਸਨ। ਭਾਰਤ ਦੀ ਸਭ ਤੋਂ ਵੱਡੀ ਹਰਿਵਲਭ ਸੰਗੀਤ ਕਾਨਫਰੰਸ ਦੇ ਆਪ ਸਦਾ ਇੱਕ ਬੜੇ ਵੱਡੇ ਕਰਤਾ ਧਰਤਾ ਰਹੇ। ਆਪਣੇ ਆਖ਼ਰੀ ਦਿਨਾਂ 'ਚ ਇਸ ਦੇ ਉਹ ਸੀਨੀਅਰ ਮੀਤ ਪ੍ਰਧਾਨ ਸਨ। ਨਵੇਂ ਤੋਂ ਨਵੇਂ ਸਾਜ਼ ਬਣਾਉਣ ਤੋਂ ਬਿਨ੍ਹਾਂ ਭਾਰਤੀ ਸੰਗੀਤ ਨੂੰ ਉਨ੍ਹਾਂ ਦੀ ਸਭ ਤੋਂ ਵੱਡੀ ਦੇਣ ਇਹ ਹੈ ਕਿ ਇਹ ਆਪ ਦੇ ਕਹੇ ਸੁਣੇ ਦਾ ਹੀ ਸਦਕਾ ਸੀ ਕਿ ਉਸਤਾਦ ਛੁਨੂੰ ਖਾਂ (ਛੰਨੂ ਖਾਂ ਉਸਤਾਦ ਮੁਰਦੂ ਖਾਂ ਦਾ ਪੁੱਤਰ

ਸੀ ਜਿਸਦੀ ਮੌਤ ੧੯੯੫ ਵਿਚ ਹੋ ਗਈ ਸੀ। ਜ਼ਾਹਰ ਹੈ ਕਿ ਛੁਨੂੰ ਖਾਂ ਦਾ ਜਨਮ ਉਸਤੋਂ ਕਈ ਸਾਲ ਪਹਿਲਾਂ ਹੋਇਆ ਹੋਵੇਗਾ। ਸਾਡੇ ਖਿਆਲ ਅਨੁਸਾਰ ਸਰੋਦੀਆਂ ਵਿਚੋਂ ਆਪ ਸਭ ਤੋਂ ਪਹਿਲੇ ਫੰਨਕਾਰ ਸਨ, ਜਿਨ੍ਹਾਂ ਦੇ ਕੁਝ ਤਵੇ ੧੯੨੬ ਤੋਂ ਵੀ ਕਿੰਨੇ ਸਾਲ ਪਹਿਲਾਂ ਭਰੇ ਗਏ ਸਨ। ਆਪ ਦੀ ਕੁਝ ਰੀਕਾਰਡਿੰਗ ਸੰਗੀਤ ਨਾਟਕ ਅਕੈਡਮੀ ਦਿੱਲੀ ਵਾਲਿਆਂ ਕੋਲ ਵੀ ਸੁਰੱਖਿਅਤ ਹੈ ਨੰਬਰ ਹਨ ਗਰਾਮੋਫੋਨ ਕੰਪਨੀ 80-628 P 17543-80-629-17543 AC No. 804 (ਬੀ.ਐਸ.ਕੇ.)) ਵਰਗੇ ਮਲੰਗ ਤਬੀਅਤ ਕਲਾਕਾਰ ਵੀ ਆਉਣ ਵਾਲੀਆਂ ਨਸਲਾਂ ਲਈ ਆਪਣੇ ਕੁਝ ਰਿਕਾਰਡ ਭਰਵਾ ਗਏ। ਇਹ ਗੱਲ ੧੯੨੬ ਦੀ ਹੈ, ਜਦੋਂ ਆਪ ਲਖਨਊ ਵਿਖੇ ਆਪਣੇ ਰਿਕਾਰਡ ਭਰਵਾਉਣ ਗਏ ਹੋਏ ਸਨ। ਆਪ ਨੇ ਜਦੋਂ ਉਸ ਨੂੰ ਸੁਣਿਆ ਤਾਂ ਓਸੇ ਵੇਲੇ ਹੀ ਉਸ ਨੂੰ ਆਪਣੇ ਨਾਲ ਜਲੰਧਰ ਲੈ ਆਏ। ਖੁਸ਼ੀ ਦੀ ਗੱਲ ਹੈ ਕਿ ਸਾਡੇ ਕੋਲ ਉਨ੍ਹਾਂ ਦਾ ਐਚ.ਐਮ.ਵੀ. ਵੱਲੋਂ ਤਿਆਰ ਕੀਤਾ ਤਵਾ (ਨੰਬਰ P 17528) ਬੜੀ ਅੱਛੀ ਹਾਲਤ ਵਿੱਚ ਸੁਰੱਖਿਅਤ ਹੈ ਜਿਸ ਵਿਚ ਉਨ੍ਹਾਂ ਬਾਗੇਸ਼ਰੀ ਅਤੇ ਮਾਲਕੌਂਸ ਗਾਇਆ ਹੋਇਆ ਹੈ। ਇੱਥੇ ਇਹ ਗੱਲ ਖਾਸ ਮਹੱਤਵ ਰੱਖਦੀ ਹੈ। ਇਸ ਤੋਂ ਛੁੱਟ, ਉਨ੍ਹਾਂ ਦੀ ਇਹ ਬਹੁਤ ਵੱਡੀ ਦੇਣ ਹੈ ਕਿ ਜਦੋਂ ਆਪ ਨੇ ਮਲਿਕਾਇ-ਗ਼ਜ਼ਲ ਬੇਗਮ ਅਖ਼ਤਰ, ਜਿਹੜੀ ਅਜੇ ਤੱਕ ਲਖਨਊ ਅੰਗ ਦੀ ਠੁਮਰੀ ਹੀ ਗਾਉਂਦੀ ਸੀ, ਨੂੰ ਪਹਿਲੀ ਵੇਰ ਸੁਣਿਆ ਤਾਂ ਸਲਾਹ ਦਿੱਤੀ ਕਿ ਜੇਕਰ ਗਾਉਣਾ ਹੀ ਹੈ ਤਾਂ ਕਿਸੇ ਪੰਜਾਬੀ ਉਸਤਾਦ ਦੀ ਸ਼ਾਗਿਰਦ ਬਣੇ ਅਤੇ ਪੰਜਾਬ ਅੰਗ ਦੀ ਠੁਮਰੀ ਗਾਏ। ਉਸਨੂੰ ਉਨ੍ਹਾਂ ਦੀ ਇਹ ਸਲਾਹ ਚੰਗੀ ਲੱਗੀ ਅਤੇ ਏਸੇ ਸਦਕਾ ਉਸ ਨੇ ਪਟਿਆਲਾ ਘਰਾਣੇ ਦੇ ਪ੍ਰਸਿੱਧ ਉਸਤਾਦ ਅਤਾ ਮੁਹੰਮਦ ਨੂੰ ਆਪਣਾ ਗੁਰੂ ਧਾਰਨ ਕਰ ਲਿਆ, ਜਿਹੜਾ ਕਿ ਪਿਛੋਂ ਉਸਦੇ ਜੀਵਨ ਦਾ ਇੱਕ ਬਹੁਤ ਵੱਡਾ ਮੋੜ ਸਾਬਤ ਹੋਇਆ। ਆਪ ਨੇ ਉਸਨੂੰ ਇੱਕ ਹਾਰਮੋਨੀਅਮ ਵਾਜਾ ਵੀ ਪੇਸ਼ ਕੀਤਾ ਸੀ, ਜਿਸ ਨੂੰ ਉਹ ਉਮਰ ਭਰ ਆਪਣੀ ਜਾਨ ਤੋਂ ਵੀ ਵੱਧ ਪਿਆਰਾ ਸਮਝਦੀ ਰਹੀ। ਕੀ ਮਜਾਲ ਉਸ ਵਾਜੇ ਨੂੰ ਕੋਈ ਹੋਰ ਹੱਥ ਤੱਕ ਵੀ ਲਾ ਜਾਏ ਤੇ ਆਖਰ ੧੦ ਅਪ੍ਰੈਲ ੧੯੭੦ ਨੂੰ ਹਸੂੰ-ਹਸੂੰ ਕਰਦੀ ਇਹ ਸ਼ਖਸੀਅਤ, ਨਵੇਂ ਤੋਂ ਨਵੇਂ ਸਾਜ਼ਾਂ ਦਾ ਸਿਰਜਨਹਾਰ, ਸੰਗੀਤ ਦਾ ਹੁਸਨਕਾਰ, ਸਾਡੇ ਕੋਲੋਂ ਸਦਾ ਸਦਾ ਲਈ ਉਸ ਦੁਨੀਆਂ ਨੂੰ ਰਵਾਨਾ ਹੋ ਗਿਆ, ਜਿੱਥੇ ਗਿਆ ਅੱਜ ਤੱਕ ਕੋਈ ਵਾਪਸ ਨਹੀਂ ਪਰਤਿਆ।

ਉਸ ਮੌਕੇ ਤੇ ਮੈਂ ਇੱਕ ਲੰਬੀ ਚੌੜੀ ਕਵਿਤਾ ਲਿਖੀ ਸੀ, ਜੋ ਕੁਝ ਇਸ ਤਰ੍ਹਾਂ ਸੀ:—

ਸੰਗੀਤ ਸਾਗਰ ਮਰ ਗਿਆ!<br>
ਕਾਰਵਾਂ ਸੱਭ ਖੜ੍ਹ ਗਿਆ!<br>
ਕਹਿ ਦਿਓ 'ਮੱਧਮ ਨੂੰ ਜਾ ਕੇ,<br>
ਗ਼ਮ ਦਾ ਸੂਰਜ ਚੜ੍ਹ ਗਿਆ!<br>
ਸੰਗੀਤ ਸਾਗਰ ਮਰ ਗਿਆ।

ਆਪ ਨਰੀਨਾ ਔਲਾਦ ਤੋਂ ਵਾਂਝੇ ਰਹੇ, ਪਰ ਆਪਣੀਆਂ ਦੋਹਾਂ ਲਾਡਲੀਆਂ ਧੀਆਂ ਕੁਮਾਰੀ ਸਰਵਜੀਤ ਅਤੇ ਰਵਿੰਦਰ ਕੌਰ ਨੂੰ ਪੁੱਤਰਾਂ ਨਾਲੋਂ ਵੀ ਵੱਧ ਪਾਲਿਆ। ਉਨ੍ਹਾਂ ਦੋਹਾਂ ਨੂੰ ਆਅਲਾ ਤੋਂ ਆਅਲਾ ਤਾਲੀਮ ਦਿਲਵਾਈ। ਨਤੀਜੇ ਵਜੋਂ ਉਨ੍ਹਾਂ ਦੋਹਾਂ ਨੇ ਹੀ ਨੈਸ਼ਨਲ ਪੱਧਰ ਦੀ ਪ੍ਰਸਿੱਧੀ ਪ੍ਰਾਪਤ ਕੀਤੀ। ਕੁਮਾਰੀ ਸਰਵਜੀਤ, ਜਿਹੜੀ ਕਿ ਜਗਤ-ਵਿਖਿਆਤ ਪ੍ਰਸਿੱਧੀ ਦੇ ਮਾਲਿਕ ਪੰਡਿਤ ਰਵੀ ਸ਼ੰਕਰ ਦੀ ਸ਼ਗਿਰਦ ਸੀ-ਨੇ ਸਿਤਾਰ ਵਾਦਨ ਵਿੱਚ ਇਕ ਬੜਾ ਵੱਡਾ ਮੁਕਾਮ ਹਾਸਲ ਕੀਤਾ, ਪਰ ਅਫਸੋਸ! ਉਮਰ ਨੇ ਵਫ਼ਾ ਨਾ ਕੀਤੀ ਅਤੇ ਕੁਝ ਸਾਲ ਹੋਏ ਉਹ ਹੈਦਰਾਬਾਦ ਵਿਖੇ ਚੜ੍ਹਾਈ ਕਰ ਗਈ। ਜਿੱਥੇ ਕਿ ਉਨ੍ਹਾਂ ਦੇ ਪਤੀ-ਦੇਵ ਸ੍ਰੀ ਆਹਲੂਵਾਲੀਆ ਜੀ ਪ੍ਰਾਂਤ ਦੇ ਡੀ.ਆਈ.ਜੀ. ਸਨ। ਉਨ੍ਹਾਂ ਦੀ ਦੂਸਰੀ ਭੈਣ ਵੀ ਸੰਗੀਤ ਦੇ ਪ੍ਰੋਫੈਸਰ ਸਨ, ਜਿਹੜੇ ਕਿ ਅਖ਼ੀਰ 'ਚ ਗੌਰਮਿੰਟ ਕਾਲਜ ਫਾਰ ਵੂਮੈਨ, ਅੰਮ੍ਰਿਤਸਰ ਤੋਂ ਬਤੌਰ ਪ੍ਰਿੰਸੀਪਲ ਸੇਵਾ ਮੁਕਤ ਹੋ ਕੇ ਅੱਜ ਕਲ ਗੋਲਡਨ ਐਵਨਿਊ ਅੰਮ੍ਰਿਤਸਰ ਰਹਿ ਰਹੇ ਹਨ।

ਇਸ ਲੇਖ ਦੀ ਲਿਖਾਈ ਸੁਧਰਾਈ ਵਿਚ ਉਨ੍ਹਾਂ ਦੇ ਭਤੀਜੇ ਸ. ਗੁਰਬਖ਼ਸ਼ ਸਿੰਘ ਜੀ ਮਠਾਰੂ ਦਾ ਮੈਂ ਅਤਿ ਧੰਨਵਾਦੀ ਹਾਂ, ਜਿਨ੍ਹਾਂ ਨੇ ਇਸ ਸਿਲਸਿਲੇ 'ਚ ਮੇਰੀ ਬੜੀ ਮਦਦ ਕੀਤੀ।

ਅੱਜ ਕੱਲ ਕਠੋਰ ਮਿਹਨਤ ਅਤੇ ਗੰਦਾ ਕੰਮ ਵਾਲਿਆਂ ਨੂੰ ਸਭ ਤੋਂ ਘੱਟ ਮਜ਼ਦੂਰੀ ਮਿਲਦੀ ਹੈ ਅਤੇ ਸੌਖਾ ਕੰਮ ਕਰਨ ਵਾਲਿਆਂ ਨੂੰ ਚੰਗੀ ਦਿਹਾੜੀ ਦਿੱਤੀ ਜਾਂਦੀ ਹੈ ਪਰ ਸਭ ਤੋਂ ਵੱਧ ਉਹਨਾਂ ਨੂੰ ਮਿਲਦਾ ਹੈ ਜੋ ਕੋਈ ਕੰਮ ਨਹੀਂ ਕਰਦੇ।

—ਬਰਨਾਰਡ ਸ਼ਾਅ

# ਜੈਸਾ ਅੰਨ ਵੈਸਾ ਮਨ

*—ਸੰਤ ਸਿੰਘ*

ਗੁਰਬਾਣੀ ਵਿਚ ਮਨ ਮਨੁੱਖੀ ਜੀਵਨ ਦਾ ਇਕ ਬਹੁਤ ਮਹੱਤਵਪੂਰਨ ਹਿਸਾ ਦੱਸਿਆ ਗਿਆ ਹੈ ਅਤੇ ਇਸ ਉੱਤੇ ਜਿੱਤ ਪ੍ਰਾਪਤ ਕਰਨਾ ਮਨੁੱਖੀ ਜ਼ਿੰਦਗੀ ਦਾ ਨਿਸ਼ਾਨਾ ਵੀ ਮੰਨਿਆ ਗਿਆ ਹੈ। ਮਨ ਐਸਾ ਵਚਿੱਤਰ ਅਤੇ ਅਦਭੁਤ ਹੈ ਕਿ ਇਹ ਜੀਵ ਨੂੰ ਆਪਣੇ ਮਗਰ ਲਾ ਰਖਦਾ ਹੈ। ਇਕ ਸਾਧਾਰਨ ਇਨਸਾਨ ਨੂੰ ਤੇ ਇਸ ਦੀਆਂ ਕਰਨੀਆਂ ਦਾ ਕੋਈ ਗਿਆਨ ਨਹੀਂ ਹੁੰਦਾ ਪਰ ਇਕ ਧਾਰਮਿਕ ਵਿਅਕਤੀ ਜੋ ਨਾਮ ਸਿਮਰਨ ਨੂੰ ਹੀ ਆਪਣੀ ਜ਼ਿੰਦਗੀ ਦਾ ਵਿਸ਼ੇਸ਼ ਅੰਗ ਸਮਝਦਾ ਹੈ ਇਸ ਮਨ ਨਾਲ ਉਸਦੀ ਲੜਾਈ ਸਦੀਵ ਹੀ ਚਲਦੀ ਰਹਿੰਦੀ ਹੈ। ਇਹ ਇਕ ਪਲ ਵੀ ਸਥਿਰ ਨਹੀਂ ਰਹਿ ਸਕਦਾ। ਕਦੇ ਕਿਤੇ ਕਦੇ ਕਿਤੇ ਭਉਂਦਾ ਰਹਿੰਦਾ ਹੈ। ਜੀਵ ਦੀ ਇਕਾਗਰਤਾ ਤਾਂ ਇਸ ਦੇ ਸਾਹਮਣੇ ਰਹਿ ਹੀ ਨਹੀਂ ਸਕਦੀ। ਇਸੇ ਅਧਾਰ ਤੇ ਜੋ ਜੀਵ ਆਪਣੇ ਮਨ ਨੂੰ ਮੁੱਖ ਰਖਦੇ ਹਨ ਕਦੀ ਵੀ ਉਸ ਦੇ ਉਲਟ ਕੋਈ ਕੰਮ ਨਹੀਂ ਕਰਦੇ, ਮਨਮੁਖ ਕਹਾਉਂਦੇ ਹਨ, ਅਤੇ ਉਹ ਜੀਵ ਜੋ ਮਨ ਨੂੰ ਆਪਣੇ ਵੱਸ ਵਿਚ ਰਖਦੇ ਹਨ ਅਤੇ ਗੁਰੂ ਨੂੰ ਮੁੱਖ ਰਖਦੇ ਹਨ ਗੁਰਮੁਖ ਕਹਾਉਂਦੇ ਹਨ।

ਸਤਿਗੁਰੂ ਸਾਹਿਬਾਨ ਨੇ ਜੀਵ ਨੂੰ ਆਪਣਾ ਜਨਮ ਸਫਲਾ ਕਰਨ ਵਾਸਤੇ ਗੁਰਮੁਖ ਬਣਨ ਦਾ ਰਾਹ ਦੱਸਿਆ ਹੈ। ਇਸ ਵਾਸਤੇ ਮਨ ਤੇ ਕਾਬੂ ਪਾਉਣਾ ਆਵੱਸ਼ਕ ਹੈ। ਮਨ ਨੂੰ ਜਿੱਥੇ ਕਾਬੂ ਵਿਚ ਰੱਖਣ ਵਾਸਤੇ ਸਤਿਗੁਰੂ ਦੀ ਸ਼ਰਨ, ਸਾਧ ਸੰਗਤ, ਸੁੱਚ, ਪਵਿੱਤਰਤਾ ਆਵੱਸ਼ਕ ਹਨ ਉੱਥੇ ਜੀਵ ਦਾ ਆਹਾਰ ਵੀ ਬਹੁਤ ਮਹੱਤਵਪੂਰਨ ਯੋਗਦਾਨ ਦਿੰਦਾ ਹੈ। ਅਹਾਰ ਦਾ ਅਸਰ ਅਧਿਆਤਮਕ ਪੁਰਸ਼ਾਂ ਤੇ ਝਟ ਪਟ ਹੀ ਹੋ ਜਾਂਦਾ ਹੈ ਕਿਉਂਕਿ ਉਹ ਅੰਦਰੋਂ ਪੂਰਨ ਤੌਰ ਤੇ ਨਿਰਮਲ ਅਤੇ ਪਵਿੱਤਰ ਹੁੰਦੇ ਹਨ ਅਤੇ ਵਿਸ਼ੇ ਵਿਕਾਰਾਂ ਤੋਂ ਰਹਿਤ ਹੁੰਦੇ ਹਨ। ਜਿਵੇਂ ਚਿੱਟੇ ਕਪੜੇ ਤੇ ਮਾਮੂਲੀ ਜਿਹਾ ਦਾਗ਼ ਵੀ ਨਜ਼ਰ ਆ ਜਾਂਦਾ ਹੈ ਪਰ ਕਾਲੇ ਜਾਂ ਰੰਗਦਾਰ ਕਪੜੇ ਤੇ ਵੱਡਾ ਦਾਗ਼ ਵੀ ਜਲਦੀ ਨਜ਼ਰ ਨਹੀਂ ਆਉਂਦਾ। ਇਸੇ ਤਰ੍ਹਾਂ ਇਕ ਪਵਿਤਰ ਤੇ ਨਿਰਮਲ ਮਨੁਖ ਤੇ ਗਲਤ ਅਹਾਰ ਦਾ ਅਸਰ ਵੀ ਝਟਪਟ ਹੀ ਦਿੱਸ ਪੈਂਦਾ ਹੈ।

ਸਾਡਾ ਇਤਿਹਾਸ ਗਵਾਹ ਹੈ ਕਿ ਕਿੰਨੇ ਹੀ ਵੱਡੇ ਵੱਡੇ ਮਹਾਂਪੁਰਸ਼ ਗ਼ਲਤ ਆਹਾਰ ਕਰਨ ਕਈ ਤਰ੍ਹਾਂ ਦੇ ਕੁਕਰਮ ਕਰਨ ਲੱਗ ਪਏ। ਕੁਝ ਕੁ ਘਟਨਾਵਾਂ ਵੰਨਗੀ ਮਾਤਰ ਇਸ ਤਰ੍ਹਾਂ ਹਨ।

ਮਹਾਂਭਾਰਤ ਦੇ ਯੁੱਧ ਦੇ ਉਪਰੰਤ ਰਾਜਾ ਯੁਧਿਸ਼ਟਰ ਬਹੁਤ ਹੀ ਉਦਾਸੀ ਦੀ ਹਾਲਤ ਵਿਚ ਆਪਣੇ ਮਨ ਵਿਚ ਸੋਚਣ ਲੱਗਾ ਕਿ ਇਸ ਰਾਜ ਦੀ ਪ੍ਰਾਪਤੀ ਵਾਸਤੇ ਉਸਨੇ ਆਪਣੇ ਅਨੇਕਾਂ ਹੀ ਸੰਬੰਧੀਆਂ ਨੂੰ ਅਤੇ ਬ੍ਰਾਹਮਣਾਂ ਨੂੰ ਮਾਰਿਆ ਹੈ। ਉਸਨੇ ਇਹ ਘੋਰ ਅਪਰਾਧ ਕੀਤਾ ਹੈ, ਇਸ ਲਈ ਉਹ ਸਿੰਘਾਸਨ ਤੇ ਬੈਠਣ ਦੇ ਲਾਇਕ ਨਹੀਂ। ਬ੍ਰਾਹਮਣਾਂ ਅਤੇ ਹੋਰ ਸਿਆਣਿਆਂ ਦੇ ਸਮਝਾਉਣ ਦਾ ਵੀ ਉਸ ਤੇ ਕੋਈ ਅਸਰ ਨਹੀਂ ਹੋਇਆ। ਭਗਵਾਨ ਸ੍ਰੀ ਕ੍ਰਿਸ਼ਨ ਜੀ ਦੇ ਸਮਝਾਉਣ ਤੇ ਵੀ ਉਸਦਾ ਮਨ ਨਾ ਮੰਨਿਆ। ਅਖੀਰ ਭਗਵਾਨ ਨੇ ਉਸਨੂੰ ਭੀਸ਼ਮ ਪਿਤਾਮਾ ਜੋ ਉਸ ਵੇਲੇ ਰਣਭੂਮੀ ਵਿਚ ਤੀਰਾਂ ਦੀ ਸੇਜ ਤੇ ਪਏ ਆਪਣਾ ਸਰੀਰ ਤਿਆਗਣਾ ਚਾਹੁੰਦੇ ਸਨ, ਦੇ ਕੋਲ ਲਿਜਾਣ ਦਾ ਤਰੀਕਾ ਸੋਚਿਆ। ਭੀਸ਼ਮ ਪਿਤਾਮਾ ਵੀ ਅੰਦਰੋਂ ਭਗਵਾਨ ਸ੍ਰੀ ਕ੍ਰਿਸ਼ਨ ਜੀ ਦੇ ਦਰਸ਼ਨਾਂ ਦੀ ਤਾਂਘ ਵਿਚ ਸਨ। ਐਸੇ ਸਮੇਂ ਪਿਤਾਮਾ ਦੀ ਆਖਰੀ ਖ਼ਾਹਿਸ਼ ਪੂਰੀ ਕਰਨ ਵਾਸਤੇ ਅਤੇ ਯੁਧਿਸ਼ਟਰ ਨੂੰ ਉਹਨਾਂ ਕੋਲੋਂ ਆਖਰੀ ਗਿਆਨ ਦਿਵਾਉਣ ਵਾਸਤੇ, ਪਾਂਡਵ, ਦ੍ਰੋਪਤੀ ਅਤੇ ਕੁਝ ਹੋਰ ਬ੍ਰਾਹਮਣਾਂ ਨੂੰ ਨਾਲ ਲੈ ਕੇ ਭਗਵਾਨ ਉਹਨਾਂ ਕੋਲ ਪਹੁੰਚ ਗਏ।

ਭਗਵਾਨ ਸ੍ਰੀ ਕ੍ਰਿਸ਼ਨ ਜੀ ਦੇ ਕਹਿਣ ਤੇ ਪਿਤਾਮਾ ਨੇ ਯੁਧਿਸ਼ਟਰ ਨੂੰ ਗਿਆਨ ਕਰਾਇਆ ਕਿ ਜੰਗ ਵਿਚ ਜੋ ਕੁਝ ਵੀ ਹੋਇਆ ਹੈ ਉਹ ਭਗਵਾਨ ਦੀ ਇੱਛਾ ਅਨੁਸਾਰ ਹੀ ਹੋਇਆ ਹੈ। ਪਾਂਡਵ ਤਾਂ ਸਿਰਫ਼ ਇਕ ਮਾਧਿਅਮ ਸਨ ਅਤੇ ਜੰਗ ਵਿਚ ਉਹਨਾਂ ਨੇ ਆਪਣੀ ਕਸ਼ਤਰੀ ਧਰਮ ਦਾ ਹੀ ਪਾਲਨ ਕੀਤਾ ਹੈ। ਧਰਮ ਦੇ ਰਾਹ ਤੇ ਚੱਲਣ ਦੇ ਉਪਦੇਸ਼ ਵਿਚ ਪਿਤਾਮਾ ਨੇ ਇੱਥੋਂ ਤਕ ਕਿਹਾ ਕਿ ਜਿਸ ਸਭਾ ਵਿਚ ਕੋਈ ਵੀ ਧਰਮ ਨੂੰ ਜਾਨਣ ਵਾਲਾ ਧਰਮੀ ਪੁਰਸ਼ ਬੈਠਾ ਹੋਵੇ ਉਸ ਥਾਂ ਤੇ ਜੇਕਰ ਕੋਈ ਦੂਸਰਾ ਆਦਮੀ ਅਧਰਮ ਦੀ ਰਾਹ ਤੇ ਕੋਈ ਪਾਪ ਕਰੇ ਤਾਂ ਧਰਮਾਤਮਾ ਆਦਮੀ ਨੂੰ ਉਸਨੂੰ ਰੋਕਣਾ ਚਾਹੀਦਾ ਹੈ ਅਤੇ ਜੇਕਰ ਉਹ ਨਾ ਰੁਕੇ ਤਾਂ ਉਸਨੂੰ ਉੱਥੇ ਉਠ ਕੇ ਚਲੇ ਜਾਣਾ ਚਾਹੀਦਾ ਹੈ।

ਭੀਸ਼ਮ ਪਿਤਾਮਾ ਦੇ ਇਹ ਬਚਨ ਸੁਣ ਕੇ, ਦ੍ਰੋਪਤੀ ਯੁਧਿਸ਼ਟਰ ਅਤੇ ਅਰਜਨ ਵੱਲ ਵੇਖ ਕੇ ਮੁਸਕਰਾਈ ਅਤੇ ਫਿਰ ਸ਼ਰਮਸਾਰ ਹੋ ਕੇ ਆਪਣੇ ਮਨ ਵਿਚ ਸੋਚਣ ਲੱਗੀ ਕਿ ਜਦੋਂ ਉਸਦਾ ਚੀਰ ਹਰਨ ਹੋ ਰਿਹਾ ਸੀ ਉੱਥੇ ਇਹ ਸਾਰੇ ਹੀ ਧਰਮਾਤਮਾ ਪੁਰਸ਼ ਬੈਠੇ ਸਨ ਪਰ ਕਿਸੇ ਨੇ ਅਧਰਮ ਨੂੰ ਨਹੀਂ ਰੋਕਿਆ। ਉਸ ਸਮੇਂ ਦ੍ਰੋਪਤੀ ਵਾਸਤੇ ਉੱਥੇ ਹੀ ਪ੍ਰਾਣ ਤਿਆਗ ਦੇਣੇ ਉਚਿਤ ਸਨ। ਉਹ ਆਪਣੇ ਆਪ ਨੂੰ ਕੋਸ ਕੇ ਧਿੱਕਾਰ ਪਾ ਰਹੀ ਸੀ।

ਭੀਸ਼ਮ ਪਿਤਾਮਾ ਨੇ ਉਸਦੀ ਅੰਦਰ ਦੀ ਜਾਣ ਕੇ ਉਸਨੂੰ ਕਿਹਾ ਕਿ ਇਹ ਠੀਕ ਹੈ ਕਿ ਉਸ ਅਧਰਮ ਵੇਲੇ ਉਹ ਵੀ ਉੱਥੇ ਹੀ ਸੀ ਪਰ ਕੁਝ ਨਹੀਂ ਕਰ ਸਕੇ। ਉਸ ਦਾ ਕਾਰਨ ਇਹ ਸੀ ਕਿ ਉਹਨਾਂ ਦਿਨਾਂ ਵਿਚ ਉਹ ਦੁਰਯੋਧਨ ਦਾ ਅੰਨ ਖਾਂਦੇ ਸਨ, ਉਸਦੇ ਨਾਲ ਰਹਿੰਦੇ ਸਨ, ਇਸ ਕਰਕੇ ਉਹਨਾਂ ਦਾ ਗਿਆਨ ਵੀ ਨਸ਼ਟ ਹੋ ਚੁਕਾ ਸੀ। ਕੋਈ ਆਦਮੀ ਭਾਵੇਂ ਕਿੱਡਾ ਵੀ ਧਰਮਾਤਮਾ ਅਤੇ ਗਿਆਨੀ ਕਿਉਂ ਨਾ ਹੋਵੇ ਕਿਸੇ ਅਧਰਮੀ ਦੀ ਸੰਗਤ ਅਤੇ ਉਸਦਾ ਅੰਨ ਉਸਦੇ ਸਾਰੇ ਗਿਆਨ ਨੂੰ ਨਸ਼ਟ ਕਰ ਦਿੰਦਾ ਹੈ। ਪਿਤਾਮਾ ਨੇ ਕਿਹਾ ਕਿ ਹੁਣ ਉਹਨਾਂ ਨੂੰ ਅੰਨ ਛੱਡਿਆਂ ਅਤੇ ਤੀਰਾਂ ਦੀ ਸੇਜਾ ਤੇ ਪਿਆਂ ੫੬ ਦਿਨ ਹੋ ਗਏ ਹਨ। ਦੁਰਯੋਧਨ ਦੇ ਅੰਨ ਦਾ ਵਿਕਾਰ ਉਹਨਾਂ ਦੇ ਅੰਦਰੋਂ ਨਿਕਲ ਗਿਆ ਹੈ ਤਾਂ ਉਹਨਾਂ ਨੂੰ ਇਹ ਗਿਆਨ ਹੋਇਆ ਹੈ।

ਕਿਸੇ ਕੁਕਰਮੀ ਦਾ ਅੰਨ ਖਾਣ ਨਾਲ ਵੱਡੇ ਤੋਂ ਵੱਡੇ ਮਹਾਂਪੁਰਸ਼ ਦੀ ਬੁੱਧੀ ਵੀ ਭਰਿਸ਼ਟ ਹੋ ਜਾਂਦੀ ਹੈ। ਇਸ ਪਰਥਾਇ ਉਹਨਾਂ ਨੇ ਇਕ ਸਾਖੀ ਸੁਣਾਈ। ਇਕ ਸਮੇਂ ਰਾਜਾ ਸ਼ਿਵ ਦੇ ਘਰ ਇਕ ਮਹਾਨ ਤਪੱਸਵੀ ਪਰਮਹੰਸ ਜੀ ਰਹਿੰਦੇ ਸਨ। ਉਹ ਬਹੁਤ ਹੀ ਗਿਆਨਵਾਨ ਸਨ ਅਤੇ ਰਾਜਾ ਵੀ ਉਹਨਾਂ ਦੀ ਬਹੁਤ ਸੇਵਾ ਕਰਦਾ ਸੀ। ਉਸ ਰਾਜੇ ਦੇ ਨਗਰ ਵਿਚ ਇਕ ਬ੍ਰਾਹਮਣ ਨੇ ਆਪਣੀ ਬੇਟੀ ਦੇ ਗਹਿਣੇ ਬਣਵਾਉਣ ਵਾਸਤੇ ਇਕ ਸੁਨਿਆਰੇ ਨੂੰ ਸੋਨਾ ਦਿੱਤਾ। ਉਸ ਸੁਨਿਆਰੇ ਨੇ ਸੋਨਾ ਬਦਲ ਕੇ ਪਿੱਤਲ ਦੇ ਗਹਿਣੇ ਬਣਾ ਕੇ ਉੱਤੇ ਸੋਨੇ ਦਾ ਮਲੰਮਾ ਚੜ੍ਹਾ ਦਿੱਤਾ। ਬ੍ਰਾਹਮਣ ਨੇ ਭੋਲੇ ਭਾਅ ਹੀ ਉਹ ਗਹਿਣੇ ਆਪਣੀ ਬੇਟੀ ਨੂੰ ਦੇ ਦਿੱਤੇ। ਉਸ ਲੜਕੀ ਦੇ ਪਤੀ ਨੂੰ ਗਹਿਣਿਆਂ ਦੇ ਝੂਠੇ ਹੋਣ ਦਾ ਪਤਾ ਲਗਾ ਗਿਆ ਅਤੇ ਉਸਨੇ ਆਪਣੀ ਪਤਨੀ ਨੂੰ ਘਰੋਂ ਕੱਢ ਦਿੱਤਾ। ਰਾਜਾ ਕੋਲ ਸ਼ਿਕਾਇਤ ਹੋਈ ਤਾਂ ਉਸਨੇ ਉਸ ਸੁਨਿਆਰੇ ਦਾ ਸਾਰਾ ਧਨ ਜ਼ਬਤ ਕਰ ਲਿਆ। ਇਕ ਦਿਨ ਮਹਿਲ ਵਿਚ ਉਸ ਜ਼ਬਤ ਹੋਏ ਧਨ ਨਾਲ ਭੋਜਨ ਤਿਆਰ ਹੋਇਆ। ਪਰਮਹੰਸ ਜੀ ਨੇ ਉਹ ਭੋਜਨ ਛਕਿਆ ਤੇ ਉਹਨਾਂ ਦੀ ਬੁੱਧੀ ਭਰਿਸ਼ਟ ਹੋ ਗਈ। ਉਹਨਾਂ ਨੇ ਮਹਿਲ ਵਿਚੋਂ ਰਾਣੀ ਦਾ ਹਾਰ ਚੁਰਾ ਲਿਆ। ਕੁਝ ਦਿਨ ਬਾਅਦ ਜਦੋਂ ਸੁਨਿਆਰੇ ਦੇ ਧਨ ਦੇ ਅੰਨ ਦਾ ਅਸਰ ਖਤਮ ਹੋਇਆ ਤਾਂ ਪਰਮਹੰਸ ਜੀ ਨੂੰ ਅਹਿਸਾਸ ਹੋਇਆ ਕਿ ਉਹਨਾਂ ਨੇ ਅਪਰਾਧ ਕੀਤਾ ਹੈ ਜਿਸ ਕਰਕੇ ਉਹਨਾਂ ਨੂੰ ਨਰਕ ਭੋਗਣਾ ਪਏਗਾ। ਇਸ ਦੰਡ ਵਾਸਤੇਂ ਕੋਈ ਦੂਸਰਾ ਜਨਮ ਧਾਰਨ ਦੀ ਥਾਂ ਉਹਨਾਂ ਇਸ ਸਜ਼ਾ ਨੂੰ ਇਸੇ ਜਨਮ ਵਿਚ ਹੀ ਭੋਗਣਾ ਉੱਚਿਤ ਜਾਣਿਆ। ਇਸ ਵਿਚਾਰ ਨਾਲ ਉਹ ਹਾਰ ਲੈ ਕੇ ਰਾਜਾ ਦੇ ਕੋਲ ਗਏ ਅਤੇ ਆਪਣਾ ਕਸੂਰ ਮੰਨ ਲਿਆ। ਪਰਮਹੰਸ ਜੀ ਨੇ ਰਾਜਾ ਨੂੰ ਬੇਨਤੀ ਕੀਤੀ ਕਿ ਉਹਨਾਂ ਦੇ ਦੋਵੇਂ ਹੱਥ ਕੱਟ ਦਿੱਤੇ ਜਾਣ। ਰਾਜਾ ਪਰਮਹੰਸ ਜੀ ਦਾ ਬਹੁਤ ਸਤਿਕਾਰ ਕਰਦਾ ਸੀ। ਉਸਨੂੰ ਹੈਰਾਨੀ ਹੋਈ ਕਿ ਐਡੇ ਵੱਡੇ ਧਰਮਾਤਮਾ ਪੁਰਸ਼ ਨੇ ਇਹ ਪਾਪ ਕਿਉਂ ਕੀਤਾ। ਇਹ ਜਾਨਣ ਵਾਸਤੇ ਉਸਨੇ ਪੰਡਤਾਂ ਨੂੰ ਬੁਲਾ ਕੇ ਇਸਦਾ ਕਾਰਨ ਦੱਸਣ ਲਈ ਕਿਹਾ। ਪੰਡਤਾਂ ਨੇ ਆਪਣੀ ਵਿੱਦਿਆ ਨਾਲ ਵਿਚਾਰ ਕੇ ਕਿਹਾ, "ਮਹਾਰਾਜ ਜਿਸ ਦਿਨ ਪਰਮਹੰਸ ਜੀ ਨੇ ਚੋਰੀ ਕੀਤੀ ਹੈ ਉਸ ਦਿਨ ਉਹਨਾਂ ਨੇ ਕਿਸੇ ਅਧਰਮੀ ਦਾ ਅੰਨ ਖਾਧਾ ਹੋਵੇਗਾ"। ਪੁੱਛ ਪੜਤਾਲ ਤੇ ਪਤਾ ਲੱਗਾ ਕਿ ਉਸ ਦਿਨ ਉਹਨਾਂ ਨੇ ਉਸ ਸੁਨਿਆਰੇ ਦੇ ਧਨ ਦਾ ਅੰਨ ਖਾਧਾ ਸੀ ਤਾਂ ਹੀ ਉਹਨਾਂ ਦੀ ਬੁੱਧੀ ਭ੍ਰਿਸ਼ਟ ਹੋ ਗਈ ਸੀ। ਪਿਤਾਮਾ ਨੇ ਦ੍ਰੋਪਤੀ ਨੂੰ ਸਮਝਾਇਆ ਕਿ ਪਰਮਹੰਸ ਦਾ ਇਕ ਹੀ ਦਿਨ ਕਿਸੇ ਅਧਰਮੀ ਦਾ ਅੰਨ ਖਾ ਕੇ ਮਨ ਵਿਚ ਚੋਰੀ ਕਰਨ ਦਾ ਖਿਆਲ ਆ ਗਿਆ। ਉਹ ਤਾਂ ਕਿੰਨਾ ਹੀ ਚਿਰ ਦੁਰਯੋਧਨ ਦਾ ਅੰਨ ਖਾਂਦੇ ਰਹੇ ਹਨ ਅਤੇ ਉਸਦੀ ਸੰਗਤ ਕਰਦੇ ਰਹੇ ਹਨ। ਉਹਨਾਂ ਦੀ ਮਨ ਬੁੱਧੀ ਕਿਵੇਂ ਸਥਿਰ ਰਹਿ ਸਕਦੀ ਸੀ। ਇਸੇ ਕਰਕੇ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਨੇ ਫੁਰਮਾਇਆ-

ਜਾ ਕੀ ਰਹਿਤ ਨ ਜਾਣੀਐ ਗੁਰ ਮੰਤਰ ਨਹੀਂ ਚੀਤ।
ਤਿਨਕਾ ਭੋਜਨ ਖਾਇਕੈ ਬਿਸਰੈ ਹਰਿ ਸਿਓ ਪ੍ਰੀਤ।

ਜਦੋਂ ਹਰਿ ਨਾਲ ਪ੍ਰੀਤ ਹੀ ਨਾ ਰਹੀ, ਸਤਿਗੁਰੂ ਤੋਂ ਦੂਰ ਹੋ ਕੇ, ਮਨੁੱਖ ਦੀ ਬੁੱਧੀ ਕਿਵੇਂ ਟਿਕਾਣੇ ਰਹਿ ਸਕਦੀ ਹੈ। ਕਲਜੁਗ ਉਸਦੇ ਅੰਦਰ ਪ੍ਰਵੇਸ਼ ਕਰ ਜਾਂਦਾ ਹੈ ਅਤੇ ਜੀਵ ਕੋਈ ਵੀ ਪਾਪ ਕਰਨ ਤੋਂ ਸੰਕੋਚ ਨਹੀਂ ਕਰਦਾ। ਉਸਦਾ ਮਨ ਉਸਦੇ ਵੱਸ ਵਿਚ ਨਹੀਂ ਰਹਿੰਦਾ। ਇਸੇ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਸੌ ਸਾਖੀ ਵਿਚ ਹੁਕਮ ਦਿੱਤਾ ਹੈ ਕਿ ਸਿੱਖ ਕਿਸੇ ਦੇ ਘਰੋਂ ਪ੍ਰਸਾਦ ਛਕਣ ਵੇਲੇ ਵਿਚਾਰ ਕਰੇ ਕਿ-

ਗੁਰੂ ਸਿਖ ਕਾ ਖਾਈਐ, ਕੰਨਿਆ ਘਰਿ ਸਿਖ ਸੋਧ।
ਅਨਰਿਣ, ਹਿਤ ਕਰ ਬੇਦ ਬਿਧ, ਹੋਵੈ ਚਿਤ ਪ੍ਰਬੋਧ।

ਸਿੱਖ ਜਿਸਦੇ ਘਰ ਪ੍ਰਸਾਦ ਛਕੇ ਪਹਿਲੇ ਨਿਸਚਾ ਕਰੇ ਕਿ ਇਹ ਸਤਿਗੁਰ ਦਾ ਸਿੱਖ ਹੈ ਕਿ ਨਿਗੁਰਾ ਹੈ-ਸਿੱਖ ਦੀ ਘਰਵਾਲੀ ਨੇ ਲੜਕੀਆਂ ਤਾਂ ਨਹੀਂ ਮਾਰੀਆਂ ਹੋਈਆਂ-ਇਸ ਨੇ ਕਿਸੇ ਦਾ ਕਰਜ਼ਾ ਤਾਂ ਨਹੀਂ ਦੇਣਾ ਯਾ ਕਰਜ਼ਾ ਲੈ ਕੇ ਮੁਕਰ ਤੇ ਨਹੀਂ ਗਿਆ-ਬੇਗਾਨੀ ਅੰਸ਼ ਗ੍ਰਹਿਣ ਕਰਨ ਵਾਲਾ ਤੇ ਨਹੀਂ-ਗੁਰ ਮਰਯਾਦਾ ਤੇ ਚਲਣ ਵਾਲਾ ਹੈ ਕਿ ਨਹੀਂ। ਫਿਰ ਕਹਿੰਦੇ ਨੇ-

ਪੁਤ੍ਰ ਕੁਸੰਗੀ ਨਾ ਹੋਵੈ, ਕੁਸੰਗੀ ਹੋਇ ਨਾ ਨਾਰਿ।
ਗੁਰ ਮੰਤ੍ਰ ਪੜ੍ਹਦਾ ਰਹੈ, ਘਰ ਕੀ ਨਿਤ ਉਠ ਕਾਰ।

ਇਸ ਗੱਲ ਦਾ ਧਿਆਨ ਰੱਖਣਾ ਚਾਹੀਦਾ ਹੈ ਕਿ-

- ਉਸ ਸਿੱਖ ਦਾ ਲੜਕਾ ਕੁਸੰਗੀ ਤੇ ਨਹੀਂ, ਬੁਰੀ ਸੰਗਤ

ਤੇ ਨਹੀਂ ਕਰਦਾ

– ਉਸਦੀ ਔਰਤ ਕੁਸੰਗਣ ਤੇ ਨਹੀਂ

– ਉਸਦੇ ਘਰ ਦਾ ਅੰਨ ਜਲ ਕਿਸੇ ਬੁਰੀ ਕਮਾਈ ਦਾ ਤੇ ਨਹੀਂ

– ਉਸਨੇ ਗੁਰੂ ਮੰਤ੍ਰ ਲਿਆ ਹੋਇਆ ਹੈ ਕਿ ਨਹੀਂ। ਉਹ ਸਿਮਰਨ ਕਰਦਾ ਹੈ ਕਿ ਨਹੀਂ।

– ਉਹ ਆਪਣੇ ਘਰ ਦੇ ਸਾਰੇ ਫ਼ਰਜ਼ ਪੂਰੇ ਕਰਦਾ ਹੈ ਕਿ ਨਹੀਂ।

ਇਸ ਪ੍ਰਕਾਰ ਗੁਰੂ ਜੀ ਨੇ ਮੁਕਤਿ ਨਾਮਾ ਉਚਾਰਨ ਸਮੇਂ ਬਹੁਤ ਕੁਝ ਦੱਸਿਆ ਹੈ, ਪੂਜਾ ਦੇ ਧਾਨ ਤੋਂ ਪ੍ਰਹੇਜ਼ ਕਰਨ ਦਾ ਹੁਕਮ ਦਿੱਤਾ ਹੈ। ਕਿਹੜੇ ਕੰਮ ਕਰਨੇ ਚਾਹੀਦੇ ਹਨ ਤੇ ਕਿਹੜੇ ਨਹੀਂ ਕਰਨੇ ਚਾਹੀਦੇ। ਸਤਿਗੁਰੂ ਜੀ ਨੇ ਪਵਿਤਰਤਾ ਅਤੇ ਮਨ ਨੂੰ ਸਾਧਨ ਵਾਸਤੇ ਬਹੁਤ ਕਰੜੇ ਹੁਕਮ ਉੱਤੇ ਦਿੱਤੇ ਹਨ। ਇਸ ਕਰਕੇ ਸਤਿਗੁਰੂ ਜਗਜੀਤ ਸਿੰਘ ਜੀ ਸਾਨੂੰ ਸੁੱਚ ਸੋਧ ਦੀ ਮਰਯਾਦਾ ਦੇ ਧਾਰਨੀ ਬਣਨ ਦਾ ਹੁਕਮ ਕਰਦੇ ਹਨ। ਇਸਦੇ ਧਾਰਨੀ ਬਣਕੇ ਰਹਿਤ ਮਰਯਾਦਾ ਦੇ ਸਾਰੇ ਹੀ ਨਿਯਮ ਸਹਿਜੇ ਹੀ ਮੰਨੇ ਜਾਂਦੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਉਪਦੇਸ਼ਾਂ ਵਿਚ ਇਕ ਜਗ੍ਹਾ ਹੁਕਮ ਕੀਤਾ ਹੈ, "ਚਲੋ ਮੰਨ ਹੀ ਲਓ ਕਿ ਇੱਥੇ ਖੂਹ ਦਾ ਪਾਣੀ ਮਿਲਣਾ ਮੁਸ਼ਕਲ ਹੈ, ਪਰ ਤੁਸੀਂ ਨਲਕੇ ਦੇ ਪਾਣੀ ਨਾਲ ਘਰ ਬਹਿ ਕੇ ਵੀ ਖਾ ਸਕਦੇ ਹੋ, ਹੋਟਲ ਵਿਚ ਜਾ ਕੇ ਜਿੱਥੇ ਮਾਸ ਵੀ ਬਣਦਾ ਹੈ ਬਹੁਤੀ ਵੱਡੀ ਸਰਦਾਰੀ ਨਾ ਵਿਖਾਇਆ ਕਰੋ।"

ਭਗਵਾਨ ਕ੍ਰਿਸ਼ਨ ਜੀ ਨੇ ਵੀ ਇਸ ਗੱਲ ਦੀ ਪ੍ਰੋੜਤਾ ਕੀਤੀ ਹੈ। ਜਦੋਂ ਯੁਧਿਸ਼ਟਰ ਦੁਰਯੋਧਨ ਨਾਲ ਜੂਆ ਖੇਡ ਰਿਹਾ ਸੀ ਤਾਂ ਉਸ ਵੇਲੇ ਦਾ ਨਜ਼ਾਰਾ ਰੁਕਮਣੀ ਕ੍ਰਿਸ਼ਨ ਜੀ ਦੇ ਨਾਲ ਦਵਾਰਕਾ ਵਿਚ ਬੈਠੀ ਦੇਖ ਰਹੀ ਸੀ। ਰੁਕਮਣੀ ਨੇ ਮਹਾਰਾਜ ਨੂੰ ਹੈਰਾਨ ਹੋ ਕੇ ਪੁਛਿਆ ਕਿ ਯੁਧਿਸ਼ਟਰ ਤੇ ਧਰਮ ਪੁੱਤਰ ਹੈ ਫਿਰ ਉਸਦੀ ਬੁੱਧੀ ਨੂੰ ਕੀ ਹੋ ਗਿਆ ਹੈ ਕਿ ਸਭ ਕੁਝ ਹਾਰ ਕੇ ਵੀ ਜੂਆ ਖੇਡੀ ਜਾ ਰਿਹਾ ਹੈ, ਅਤੇ ਗਲਤੀ ਤੇ ਗਲਤੀ ਕਰੀ ਜਾ ਰਿਹਾ ਹੈ। ਭਗਵਾਨ ਸ੍ਰੀ ਕ੍ਰਿਸ਼ਨ ਨੇ ਉੱਤਰ ਦਿੱਤਾ ਕਿ ਇਹ ਸਭ ਕੁਝ ਯੁਧਿਸ਼ਟਰ ਦੇ ਇਕ ਦਿਨ ਦੇ ਦੁਰਯੋਧਨ ਦੇ ਖਾਣੇ ਦਾ ਅਸਰ ਹੈ। ਯੁਧਿਸ਼ਟਰ ਨੇ ਦੁਰਯੋਧਨ ਦੀ ਪਾਪ ਦੀ ਕਮਾਈ ਦਾ ਇਕ ਦਿਨ ਭੋਜਨ ਛਕਣ ਕਰਕੇ ਉਸਦੀ ਮਤ ਭ੍ਰਿਸ਼ਟ ਹੋ ਗਈ ਹੈ, ਉਸਦਾ ਗਿਆਨ ਖ਼ਤਮ ਹੋ ਗਿਆ ਹੈ, ਉਹ ਗਲਤੀ ਤੇ ਗਲਤੀ ਕਰੀ ਜਾ ਰਿਹਾ ਹੈ ਅਤੇ ਆਪਣਾ ਸਭ ਕੁਝ ਜੂਏ ਵਿਚ ਹਾਰ ਕੇ ਦੁਰਯੋਧਨ ਦੀ ਅਨੀਤੀ ਦਾ ਸ਼ਿਕਾਰ ਹੋ ਕੇ ਭਿਖਾਰੀ ਬਣ ਗਿਆ ਹੈ। ਪੁਰਸ਼ ਨੂੰ ਕਿਸੇ ਦੇ ਘਰ ਦਾ ਨਿਉਂਤਾ ਪ੍ਰਵਾਨ ਕਰਨ ਤੋਂ ਪਹਿਲਾਂ ਉਸਦੀ ਕਿਰਤ ਕਮਾਈ ਦਾ ਧਿਆਨ ਕਰ ਲੈਣਾ ਚਾਹੀਦਾ ਹੈ। ਇਹ ਨਿਸਚਾ ਜ਼ਰੂਰ ਕਰ ਲੈਣਾ ਚਾਹੀਦਾ ਹੈ ਕਿ ਉਹ ਪੁਰਸ਼ ਧਰਮੀ ਹੈ, ਉਸਦੀ ਕਮਾਈ ਉਸਦੇ ਦਸਾਂ ਨਹੁੰਆਂ ਦੀ ਸੱਚੀ ਸੁੱਚੀ ਕਿਰਤ ਹੈ।

ਹਸਤਨਾ ਪੁਰ ਰਾਜ ਦਰਬਾਰ ਵਿਚ ਸਿਰਫ ਬਿਦਰ ਹੀ ਇਕ ਐਸਾ ਪੁਰਸ਼ ਸੀ ਜੋ ਦੁਰਯੋਧਨ ਦੀ ਜ਼ੁਲਮ ਅਤੇ ਅਨੀਤੀ ਦੀ ਕਮਾਈ ਨਹੀਂ ਸੀ ਖਾਂਦਾ। ਭਗਵਾਨ ਕ੍ਰਿਸ਼ਨ ਜੀ ਨੇ ਵੀ ਇਸੇ ਕਰਕੇ ਦੁਰਯੋਧਨ ਦਾ ਅਤਿਥੀ ਬਣ ਕੇ ਮਹਿਲਾਂ ਦੇ ਸੁਖ ਲੈਣ ਦੀ ਥਾਂ ਬਿਦਰ ਦੀ ਕੁਟੀਆ ਨੂੰ ਭਾਗ ਲਗਾਏ। ਇਹ ਗਲ ਯਾਦ ਰਖਨ ਦੀ ਜ਼ਰੂਰਤ ਹੈ ਕਿ ਸਾਰੀ ਰਾਜ ਸਭਾ ਵਿਚ ਸਿਰਫ ਬਿਦਰ ਹੀ ਸੀ ਜੋ ਸਦਾ ਸੱਚ ਬੋਲਦਾ ਸੀ, ਸੱਚ ਦਾ ਪੱਖੀ ਸੀ, ਅਤੇ ਸਭਾ ਵਿਚ ਹਰ ਅਨੀਤੀ ਦਾ ਵਿਰੋਧ ਕਰਦਾ ਸੀ। ਉਸਦਾ ਵਿਵੇਕ, ਬੁੱਧੀ ਸਥਿਰ ਸਨ ਅਤੇ ਮਨ ਉਸਦੇ ਕਾਬੂ ਵਿਚ ਸੀ। ਉਸਨੂੰ ਮਹਿਲਾਂ ਦੇ ਪਕਵਾਨਾਂ ਦੀ ਥਾਂ ਆਪਣੇ ਘਰ ਦਾ ਬਾਥੂ ਦਾ ਸਾਗ ਅਤੇ ਹੋਰ ਰੁਖਾ ਮਿੱਸਾ ਪ੍ਰਸਾਦਾ ਹੀ ਭਾਉਂਦਾ ਸੀ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ੧੭-੧੧-੧੯੯੭ ਦੇ ਉਪਦੇਸ਼ ਵਿਚ ਸੰਤ ਜਵਾਹਰ ਸਿੰਘ ਜੀ ਜ਼ਿਲ੍ਹਾ ਸਿਆਲਕੋਟ ਵਾਲਿਆਂ ਦਾ ਜ਼ਿਕਰ ਕਰਦਿਆਂ ਫਰਮਾਇਆ ਕਿ ਸੰਤਾਂ ਨੇ ਸਤਿਗੁਰੂ ਰਾਮ ਸਿੰਘ ਜੀ ਕੋਲੋਂ ਭਜਨ ਪੁਛਿਆ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮ ਕੀਤਾ ਕਿ ਸਵਾਸ ਸਵਾਸ ਨਾਮ ਜਪਣਾ। ਸਤਿਗੁਰੂ ਜਗਜੀਤ ਸਿੰਘ ਜੀ ਨੇ ਦੱਸਿਆ ਕਿ ਪਹਿਲਾਂ ਤਾਂ ਜੀਵ ਨੂੰ ਮਨੁੱਖ ਜਨਮ ਮਿਲਣਾ ਹੀ ਔਖਾ ਹੈ, ਫਿਰ ਮਨੁੱਖ ਜਨਮ ਵਿਚ ਸਤਿਗੁਰੂ ਨੂੰ ਮਿਲਣਾ ਬੜਾ ਔਖਾ ਹੈ, ਉਪਰੰਤ ਸਤਿਗੁਰੂ ਨੂੰ ਮਿਲਕੇ ਉਸਦੇ ਮੁਖਾਰਬਿੰਦ ਤੋਂ ਕੋਈ ਹੁਕਮ ਮਿਲਣਾ ਮੁਸ਼ਕਲ ਹੈ। ਇਹ ਸਭ ਕੁਝ ਵੱਡੇ ਭਾਗਾਂ ਨਾਲ ਹੁੰਦਾ ਹੈ। ਸੰਤ ਜਵਾਹਰ ਸਿੰਘ ਜੀ ਨੂੰ ਸਤਿਗੁਰੂ ਜੀ ਦੇ ਮੁਖਾਰ ਬਿੰਦ ਤੋਂ ਸਵਾਸ ਸਵਾਸ ਨਾਮ ਜਪਣ ਦਾ ਹੁਕਮ ਸੁਣ ਕੇ ਇਹ ਵਿਚਾਰ ਕੀਤੀ ਕਿ ਜਿਹੜਾ ਸਮਾਂ ਉਹ ਸੌਂ ਕੇ ਗੁਜ਼ਾਰਦੇ ਹਨ, ਉਹ ਸਵਾਸ ਤਾਂ ਐਵੇਂ ਹੀ ਚਲੇ ਜਾਂਦੇ ਹਨ। ਸੰਤਾਂ ਨੇ ਸਿਆਲ ਦੇ ਦਿਨਾਂ ਵਿਚ ਖੂਹ ਦੀ ਝੱਲਣ ਤੇ ਬੈਠ ਕੇ ਭਜਨ ਕਰਨਾ ਸ਼ੁਰੂ ਕੀਤਾ। ਨੀਂਦ ਆਉਣ ਤੇ ਖੂਹ ਵਿਚ ਡਿੱਗ ਜਾਣਾ ਫਿਰ ਬਾਹਰ ਆ ਕੇ ਭਜਨ ਕਰਨ ਲੱਗ ਜਾਣਾ। ਕੁਝ ਦਿਨਾਂ ਬਾਅਦ ਨੀਂਦ ਕਾਲੀ ਜਿਹੀ ਸ਼ਕਲ ਧਾਰ ਕੇ ਦੂਰ ਬੈਠੀ ਰਹਿੰਦੀ ਸੀ ਪਰ ਸੰਤਾਂ ਦੇ ਨੇੜੇ ਨਹੀਂ ਸੀ ਆਉਂਦੀ। ਕਹਿੰਦੇ ਹਨ ਕਿ ਸੰਤ ਸਾਰੀ ਉਮਰ ਸੁੱਤੇ ਹੀ ਨਹੀਂ।

ਇਕ ਦਿਨ ਸੰਤ ਕਿਸੇ ਸਿੱਖ ਦੇ ਘਰ ਰਹਿਣ ਲਈ ਚਲੇ ਗਏ। ਸੰਤਾਂ ਨੂੰ ਬੋਤੀ ਦਾ ਦੁਧ ਬਹੁਤ ਮਾਫਕ ਸੀ। ਇਕ ਦਿਨ

ਸੰਤ ਘਰ ਵਾਲੇ ਸਿੱਖ ਨੂੰ ਕਹਿਣ ਲੱਗੇ ਕਿ ਉਸਦੀ ਬੋਤੀ ਕਿਤੇ ਬਾਹਰੋਂ ਕਿਸੇ ਦਾ ਖਾ ਆਈ ਹੈ, ਇਸ ਕਰਕੇ ਅੱਜ ਉਹਨਾਂ ਦੀ ਬਿਰਤੀ ਨਹੀਂ ਜੁੜੀ। ਸੰਤਾਂ ਨੇ ਉੱਥੋਂ ਕਿਤੇ ਹੋਰ ਜਾਣ ਦਾ ਪ੍ਰੋਗਰਾਮ ਬਣਾ ਲਿਆ ਤਾਂ ਘਰ ਵਾਲੇ ਸਿੱਖ ਨੇ ਭੁੱਲ ਮੰਨੀ ਅਤੇ ਬੇਨਤੀ ਕਰ ਕੇ ਸੰਤਾਂ ਨੂੰ ਰੋਕਿਆ। ਕਿੰਨੀ ਬਾਰੀਕੀ ਦੀ ਗੱਲ ਹੈ ਕਿ ਸੰਤਾਂ ਨੇ ਆਪ ਕੋਈ ਗ਼ਲਤ ਅਹਾਰ ਨਹੀਂ ਕੀਤਾ, ਬੋਤੀ ਇਕ ਜਾਨਵਰ ਜਿਸ ਨੇ ਕਿਸੇ ਗਲਤ ਥਾਂ ਤੋਂ ਕੁਝ ਖਾ ਲਿਆ ਸੀ ਉਸਦਾ ਦੁੱਧ ਪੀਣ ਨਾਲ ਵੀ ਸੰਤਾਂ ਦੀ ਬਿਰਤੀ ਨਹੀਂ ਲੱਗੀ। ਜੋ ਮਨੁੱਖ ਏਨਾ ਧਿਆਨ ਕਰਨਗੇ ਉਹਨਾਂ ਦੇ ਕਰਮ ਕਦੇ ਵੀ ਧਰਮ ਦੇ ਖਿਲਾਫ਼ ਨਹੀਂ ਹੋ ਸਕਦੇ।

ਇਸ ਤਰ੍ਹਾਂ ਦੀਆਂ ਹੋਰ ਵੀ ਅਨੇਕ ਸਾਖੀਆਂ ਹਨ ਜਿੱਥੇ ਗ਼ਲਤ ਅਹਾਰ ਕਰਨ ਕਾਰਨ ਮਹਾਂਪੁਰਸ਼ਾਂ ਦੀਆਂ ਬਿਰਤੀਆਂ ਵਿਚ ਵਿਘਨ ਪਿਆ ਯਾ ਉਹ ਕਿਸੇ ਕੁਕਰਮ ਕਰਨ ਲਈ ਵਿਵਸ਼ ਹੋ ਗਏ। ਐਸੇ ਅਹਾਰ ਦਾ, ਜਿਸ ਲਈ ਗੁਰਬਾਣੀ ਵਿਚ ਲਿਖਿਆ ਹੈ-ਹਕ ਪਰਾਇਆ ਨਾਨਕਾ ਉਸ ਸੂਅਰੁ ਉਸ ਗਾਇ- ਹਰ ਇਕ ਇਨਸਾਨ ਤੇ ਅਸਰ ਹੁੰਦਾ ਹੈ। ਨਿਰਮਲ ਬੁੱਧੀ ਵਾਲਿਆਂ ਨੂੰ ਝੱਟ ਪਤਾ ਲਗ ਜਾਂਦਾ ਹੈ ਅਤੇ ਦੂਸਰਿਆਂ ਤੇ ਵਿਗਾੜ ਵਧਦਾ ਹੀ ਰਹਿੰਦਾ ਹੈ ਅਤੇ ਉਹਨਾਂ ਦੇ ਸਹੀ ਮਾਰਗ ਇਖ਼ਤਿਆਰ ਕਰਨ ਦੀ ਸੰਭਾਵਨਾ ਹੀ ਖ਼ਤਮ ਹੋ ਜਾਂਦੀ ਹੈ। ਇਸੇ ਕਰਕੇ ਸਿਆਣੇ ਕਹਿੰਦੇ ਹਨ-ਜੈਸਾ ਅੰਨ ਵੈਸਾ ਮਨ।

## ਵਧੀਆ ਸ਼ਿਅਰ ਪੰਜਾਬੀ ਦੇ ਰੀਲੀਜ਼ ਸਮਾਗਮ

ਚੋਣਵੇਂ ਪੰਜਾਬੀ ਸ਼ਿਅਰਾਂ ਦੀ ਪੁਸਤਕ ਵਧੀਆ ਸ਼ਿਅਰ ਪੰਜਾਬੀ ਦੇ ਸੰਪਾਦਕ : ਉਲਫਤ ਬਾਜਵਾ-ਗੁਰਦਿਆਲ ਰੋਸ਼ਨ

ਪ੍ਰਕਾਸ਼ਕ : ਨਿਊ ਬੁੱਕ ਕੰਪਨੀ, ਜਲੰਧਰ ਦਾ ਰੀਲੀਜ਼ ਸਮਾਗਮ ਮਿਤੀ ੩੦ ਸਤੰਬਰ ੨੦੦੭ ਐਤਵਾਰ ੩.੦੦ ਵਜੇ ਲੋਂਢੇ ਵੇਲੇ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਚ ਹੋ ਰਿਹਾ ਹੈ।

ਡਾ. ਜਗਤਾਰ ਦੇ ਕਰ ਕਮਲਾਂ ਦੁਆਰਾ ਪੁਸਤਕ ਰੀਲੀਜ਼ ਹੋਵੇਗੀ। ਇੰਦਰਜੀਤ ਹੁਸਨਪੁਰੀ ਪ੍ਰਧਾਨਗੀ ਕਰਨਗੇ।

ਸਮਾਗਮ ਵਿੱਚ ਪਧਾਰਨ ਵਾਸਤੇ ਆਪ ਨੂੰ ਸਾਦਰ ਬੇਨਤੀ ਹੈ।

**ਪੰਜਾਬੀ ਲੇਖਕ ਸਭਾ, ਜਲੰਧਰ।**



## ਸੰਤ ਰਤਨ ਸਿੰਘ ਨਮਿਤ ਭੋਗ

ਸੰਤ ਰਤਨ ਸਿੰਘ ਨਾਮਧਾਰੀ, ਜਲੰਧਰ ਜਿਹੜੇ 'ਟਰਾਲੀਆਂ ਵਾਲੇ ਕਰਕੇ ਮਸ਼ਹੂਰ ਸਨ'। ਸੌ ਸਾਲ ਦੀ ਆਯੂ ਭੋਗ ਕੇ ਮਿਤੀ ੧੩-ਅਗਸਤ ੨੦੦੭ ਸੋਮਵਾਰ ਨੂੰ ਆਪਣੀ ਸੰਸਾਰ ਯਾਤਰਾ ਸੰਪੂਰਨ ਕਰ ਗਏ ਹਨ। ਪਹਿਲਾਂ ਆਪ ਦਾ ਨਿਵਾਸ ਅਤੇ ਟਰੈਕਟਰ ਟਰਾਲੀਆਂ ਬਣਾਉਣ ਦਾ ਕਾਰਖਾਨਾ ਅੱਡਾ ਬਸਤੀਆ ਜਲੰਧਰ ਤੇ ਸੀ ਅਤੇ ਅੱਜਕਲ ਨਵਾਂ ਨਿਵਾਸ, ੯ ਰਾਜਾ ਗਾਰਡਨ, ਬਸਤੀ ਪੀਰ ਦਾਦ ਰੋਡ ਜਲੰਧਰ ਵਿਖੇ ਸੀ। ਆਪ ਪੁਰਾਣੇ ਨਾਮਧਾਰੀ ਸਿੰਘ ਸਨ ਜਿਨ੍ਹਾਂ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਨਿਕਟਵਰਤੀ ਸਾਂਝ ਪਿਆਰ ਸੀ। ਸਤਿਗੁਰੂ ਜਗਜੀਤ ਸਿੰਘ ਜੀ ਵਾਸਤੇ ਵੀ ਆਪ ਦੀ ਅਪਾਰ ਸ਼ਰਧਾ ਅਤੇ ਸਮਰਪਨ ਭਾਵਨਾ ਅੰਤ ਤਕ ਕਾਇਮ ਰਹੀ। ਆਪ ਦਾ ਜਨਮ ਸੰਨ ੧੯੦੭ ਵਿਚ ਸੰਤ ਕੇਸਰ ਸਿੰਘ ਸਭਰਵਾਲ ਦੇ ਘਰ ਬਹੱਤਰ ਚੱਕ ਜ਼ਿਲਾ ਲਾਇਲਪੁਰ (ਅੱਜ ਕਲ ਫੈਸਲਾਬਾਦ ਪਾਕਿਸਤਾਨ) ਵਿਚ ਹੋਇਆ। ਇਸ ਕਰਕੇ ਆਪ ਨੂੰ ਸੰਤ ਰਤਨ ਸਿੰਘ ਬਹੱਤਰੀਆ ਕਰ ਕੇ ਵੀ ਜਾਣਿਆ ਜਾਂਦਾ ਸੀ। ਆਪ ਦੇ ਸਪੁਤਰਾਂ ਸ. ਅਵਤਾਰ ਸਿੰਘ ਸ. ਬਲਵਿੰਦਰ ਸਿੰਘ ਸਭਰਵਾਲ ਨੇ ਆਪਣੇ ਸੁਯੋਗ ਪਿਤਾ ਨੂੰ ਸਸਕਾਰ ਦੇ ਸਮੇਂ ਸ਼ਬਦ ਕੀਰਤਨ ਨਾਲ ਵਦਾਇਗੀ ਦਿੱਤੀ ਅਤੇ ੨੨ ਅਗਸਤ ੨੦੦੭ ਬੁੱਧਵਾਰ ਨੂੰ ਆਪਣੇ ਗ੍ਰਹਿ ਵਿਖੇ ਇਕ ਮੇਲੇ ਦੇ ਰੂਪ ਵਿਚ ਸੰਤਾਂ ਨਮਿਤ ਪਾਠ ਦਾ ਭੋਗ ਪਾਇਆ। ਸੰਤ ਸੁਰਿੰਦਰ ਸਿੰਘ ਛਿੰਦਾ ਅਤੇ ਸੰਤ ਮਨਰਾਜ ਸਿੰਘ ਨੇ ਅੰਤਮ ਯਾਤਰਾ ਸਮੇਂ ਵੀ ਕੀਰਤਨ ਕੀਤਾ ਅਤੇ ਭੋਗ ਵਾਲੇ ਦਿਨ ਵੀ ਹੱਲੇ ਦਾ ਦੀਵਾਨ ਸਜਾਇਆ। ਸੰਤ ਬਲਬੀਰ ਸਿੰਘ ਰਾਗੀ ਸੰਤ ਮਨਰਾਜ ਸਿੰਘ ਹੋਰਾਂ ਦੇ ਜੱਥੇ ਨੇ ਬਹੁਤ ਵੈਰਾਗਮਈ ਕੀਰਤਨ ਕੀਤਾ। ਸੰਤ ਜਗਦੀਸ਼ ਸਿੰਘ ਸੰਪਾਦਕ ਵਰਿਆਮ ਨੇ ਸੰਤ ਰਤਨ ਸਿੰਘ ਜੀ ਨੂੰ ਭਾਵ ਭਿੰਨੀ ਸ਼ਰਧਾਂਜਲੀ ਭੇਟ ਕੀਤੀ। ਨਾਵੇਂ ਮਹੱਲੇ ਦੇ ਸਲੋਕ, ਅਤੇ ਸੱਦ ਪੜ੍ਹ ਕੇ ਪਾਠ ਦਾ ਭੋਗ ਪਾਇਆ ਗਿਆ। ਅਰਦਾਸ ਉਪਰੰਤ ਗੁਰੂ ਕਾ ਲੰਗਰ ਸੰਗਤਾਂ ਨੇ ਛੱਕਿਆ। ਸ਼ੁਭ ਕਾਰਜਾਂ ਹਿਤ ਮਾਇਆ ਭੇਟ ਕੀਤੀ ਗਈ। 'ਸਤਿਜੁਗ' ਅਤੇ ਵਰਿਆਮ ਨੂੰ ਸਹਾਇਤਾ ਭੇਟ ਕੀਤੀ ਗਈ। ਬਲਵਿੰਦਰ ਕੌਰ, ਸ.ਬਲਵਿੰਦਰ ਸਿੰਘ, ਦਵਿੰਦਰ ਕੌਰ (ਸਪੁਤਰ ਅਤੇ ਨੂੰਹਾਂ), ਬੀਬੀ ਸੁਰਿੰਦਰ ਕੌਰ-ਸੁਪਤਨੀ ਸਵ. ਸ.ਜੰਗ ਸਿੰਘ ਦਿੱਲੀ, ਕੁਲਵਿੰਦਰ ਕੌਰ-ਸੁਰਿੰਦਰ ਸਿੰਘ (ਧੀਆਂ ਦਾਮਾਦ) ਨੇ ਨਿਮਰ ਭਾਵਨਾ ਨਾਲ ਸੰਗਤ ਦੀ ਸੇਵਾ ਕੀਤੀ।

# ਇਹ ਮਾਂ ! !

—ਮਹਿੰਦਰ ਸਿੰਘ ਮਠਾਰੂ 'ਚਿਤਾਰ'

ਬਹੁਤ ਸਮਾਂ ਬੀਤ ਚੁੱਕਾ ਹੈ, ਪਿਛਲੀ ਸਦੀ ਦੇ ਆਰੰਭ ਦਾ ਸਮਾਂ ਪੰਜਾਬ ਵਿਚ ਪਲੇਗ ਦੀ ਬਿਮਾਰੀ ਦਾ ਪ੍ਰਕੋਪ ਬਹੁਤ ਜੋਰਾਂ ਤੇ ਸੀ, ਆਲੇ ਦੁਆਲੇ ਤ੍ਰਾਹੀ ਤ੍ਰਾਹੀ ਮਚੀ ਹੋਈ ਸੀ। ਪਿੰਡਾਂ ਵਿਚ ਬਹੁਤ ਹੀ ਬੁਰੀ ਹਾਲਤ ਸੀ। ਸ਼ਹਿਰਾਂ ਜਾਂ ਬੜੇ ਕਸਬਿਆਂ ਵਿਚ ਕੁਝ ਕੁ ਡਾਕਟਰੀ ਜਾਂ ਭਾਰਤ ਦੇ ਪਰੰਪਰਾਵਾਦੀ ਵੈਦ ਅਤੇ ਹਕੀਮ ਸਾਰੇ ਅਸਹਾਇ ਨਜ਼ਰ ਪਏ ਆਉਂਦੇ ਸਨ। ਅੰਗਰੇਜ਼ਾਂ ਦਾ ਰਾਜ ਸੀ ਅਤੇ ਰਾਜੇ-ਰਜਵਾੜਿਆਂ ਵਿਚੋਂ ਐਸਾ ਹੋਵੇਗਾ ਜੋ ਹਮਦਰਦੀ ਨਾਲ ਮਾਨਵਤਾ ਦੀ ਸੇਵਾ ਵਿਚ ਆਪਣਾ ਯੋਗਦਾਨ ਪਾਉਣ ਦਾ ਜਤਨ ਖੁੱਲ ਕੇ ਕਰ ਰਿਹਾ ਹੋਵੇ। ਮਹਾਮਾਰੀ ਜਦੋਂ ਸ਼ੁਰੂ ਹੁੰਦੀ ਹੈ, ਉਸਨੂੰ ਵੱਡੇ ਛੋਟੇ ਦਾ ਕੋਈ ਫਰਕ ਨਹੀਂ ਹੁੰਦਾ ਬਸ ਨਿਗਲਣਾ ਜਾਣਦੀ ਹੈ ਜਦ-ਤਕ ਅਕਾਲ-ਪੁਰਖ ਦੀ ਸਵੱਲੀ ਨਜ਼ਰ ਨਾ ਪਏ।

ਇਸ ਤਰ੍ਹਾਂ ਦੇ ਸਮੇਂ ਵਿਚ ਵੀ ਦੁਨਿਆਵੀ ਕੰਮ-ਕਾਰ ਚਲਦੇ ਹੀ ਰਹਿੰਦੇ ਹਨ। ਜਾਗੀਰਦਾਰ ਪਰਿਵਾਰ ਵਰਗੀ ਹੈਸੀਅਤ ਰਖਣ ਵਾਲੇ ਜਿਹਨਾਂ ਇਸ ਕਸਬੇ ਵਿਚ ਤਿੰਨ ਮੰਜ਼ਿਲਾ ਮਕਾਨ ਕਾਫੀ ਖੁਲਾ ਵੇਹੜਾ, ਕੋਠੜੀਆਂ, ਚੁਬਾਰਾ, ਬਾਲਣ ਰੱਖਣ ਲਈ ਬੜੇ-ਬੜੇ ਕਮਰੇ, ਖੁਲ੍ਹਾ ਦਲਾਨ, ਬਹੁਤ ਵੱਡਾ ਦਰਵਾਜ਼ਾ, ਵੜਦਿਆਂ ਹੀ ਹੱਥ ਨਾਲ ਗੇੜਨ ਵਾਲਾ ਇੰਗਲਿਸ਼ ਨਲਕਾ ਜਿਥੋਂ ਆਂਢੀ ਗੁਆਂਢੀ ਪੀਣ ਦਾ ਪਾਣੀ ਲੈ ਜਾਂਦੇ, ਕਿਉਂਕਿ ਪੂਰੇ ਕਸਬੇ ਵਿਚ ਇਕ ਦੋ ਇਸ ਤਰ੍ਹਾਂ ਦੇ ਨਲਕੇ ਸਨ। ਕਿਸੇ ਜ਼ਮਾਨੇ ਵਿਚ ਇਸ ਪਿੰਡ ਦਾ ਕੋਈ ਪਰਿਵਾਰ ਮੁਗਲਾਂ ਦੇ ਰਾਜ ਵਿਚ ਦਿੱਲੀ ਮੁਨੀਮਗਿਰੀ ਕਰਦਾ ਸੀ ਪੂਰੇ ਦਾ ਪੂਰਾ ਪਿੰਡ ਪੱਕੀਆਂ ਛੋਟੀਆਂ ਇੱਟਾਂ ਦਾ ਬਣਿਆ ਹੋਇਆ ਸੀ। ਇਥੋਂ ਤੱਕ ਕਿ ਗਲੀਆਂ ਵੀ ਇਹਨਾਂ ਇੱਟਾਂ ਦੀਆਂ ਬਣੀਆਂ ਹੋਈਆਂ ਸਨ। ਸ਼ਹਿਰਾਂ ਵਰਗਾ ਇਹ ਪਿੰਡ ਇਥੇ ਸਰਕਾਰ ਦਾ ਖੈਰਾਤੀ ਹਸਪਤਾਲ ਨਾਲ ਮਦਰਸਾ ਅਤੇ ਸਰਕਾਰੀ ਸਕੂਲ ਵੀ ਸੀ। ਖਤਰੀਆਂ ਦਾ ਪਿੰਡ ਹੋਣ ਕਾਰਣ ਦਸਹਿਰੇ ਦਾ ਭਾਰੀ ਮੇਲਾ ਲੱਗਦਾ, ਆਲੇ ਦੁਆਲੇ ਦੇ ਪਿੰਡ ਇੱਥੇ ਇਕੱਠੇ ਹੁੰਦੇ। ਸਰੋਂ ਦੇ ਤੇਲ ਵਿਚ ਤਲੇ ਹੋਏ ਪਕੌੜੇ ਅਤੇ ਘਿਉ ਦੀਆਂ ਜਲੇਬੀਆਂ ਮਿਲ-ਜੁਲ ਧੜੀ-ਧੜੀ ਖਾ ਜਾਂਦੇ ਸਨ ਕਿਉਂਕਿ ਉਸ ਸਮੇਂ ਹਰ ਇਨਸਾਨ ਦੀ ਖੁਰਾਕ ਬਹੁਤ ਤਕੜੀ ਹੁੰਦੀ ਸੀ, ਅੱਜ ਵਾਂਗੂ ਵਾਧੂ ਚੀਜ਼ਾਂ ਖਾਣ ਨੂੰ ਨਹੀਂ ਸੀ ਮਿਲਦੀਆਂ।

ਖੱਤਰੀਆਂ ਦੇ ਪਿੰਡ ਵਿਚ ਇਹ ਜਾਗੀਰਦਾਰੀ ਤਰ੍ਹਾਂ ਦਾ ਪਰਿਵਾਰ ਬੜਾ ਸੌਖਾ ਸੀ, ਸੇਪੀ ਤੋਂ ਬਹੁਤ ਤਕੜੀ ਆਮਦਨ ਅਤੇ ਪਿੰਡ ਵਿਚੋਂ ਲੰਘਦੀ ਸੜਕ ਦੇ ਅਖੀਰ ਵਿਚ ਦੋ ਵੱਡੇ-ਵੱਡੇ ਖਰਾਸਾਂ ਦੇ ਨਾਲ ਲੋਹਾਰ ਦੇ ਕੰਮ ਦਾ ਸਭ ਸਮਾਨ ਸੀ; ਪਰ ਕੰਮ ਕਦੇ ਚਲਦਾ ਨਹੀਂ ਦੇਖਿਆ। ਕਾਰਖਾਨੇ ਦੇ ਪਿਛਲੇ ਪਾਸੇ ਕਾਗਜ਼ੀ ਨਿੰਬੂਆਂ ਦਾ ਬਹੁਤ ਵੱਡਾ ਬਗੀਚਾ ਲਗਭਗ ਡੇਢ ਤੋਂ ਦੋ ਇੰਚ ਵੱਡੇ ਪਤਲੇ ਛਿਲਕੇ ਵਾਲੇ ਬਹੁਤ ਰਸ ਭਰੇ ਕਾਗਜ਼ੀ ਨਿੰਬੂ ਲੱਗਦੇ। ਘਰ ਵਿਚ ਆਚਾਰ ਪਾਣ ਲਈ ਮਾਈਆਂ ਦੇ ਝੁੰਡਾਂ ਦੇ ਝੁੰਡ ਆਉਂਦੇ ਤੇ ਨਿੰਬੂ ਲੈ ਜਾਂਦੇ। ਖਰਾਸ ਤੇ ਕਣਕ ਜਾਂ ਮੱਕੀ ਮੌਸਮ ਅਨੁਸਾਰ ਆਟਾ ਪੀਸਣ ਵਾਸਤੇ ਬੋਰੀਆਂ ਦੀਆਂ ਬੋਰੀਆਂ ਆਲੇ ਦੁਆਲੇ ਦੇ ਤਕੜੇ ਬੜੇ ਪਰਿਵਾਰ ਵਾਲੇ ਜ਼ਮੀਦਾਰ ਇੱਥੇ ਆਉਂਦੇ। ਨਾਲ ਕੰਮ ਕਰਦੇ ਅਤੇ ਹੁੱਕੇ ਦੀ ਗੁੜਗੜਾਹਟ ਨਾਲ ਇਕ ਵਖਰਾ ਸੰਗੀਤ ਸੁਣਾਈ ਦਿੰਦਾ। ਇਹ ਵੀ ਪਰਿਵਾਰ ਲਈ ਨਿੰਬੂ ਲੈ ਜਾਂਦੇ ਕਦੇ ਸੁਣਿਆ ਨਹੀਂ ਕਿ ਨਿੰਬੂ ਘਟ ਗਏ ਜਾਂ ਸੁੱਕ ਗਏ। ਉਸ ਵੇਲੇ ਪੈਸੇ ਦਾ ਇਤਨਾ ਚਲਣ ਨਾ ਹੋਣ ਕਰਕੇ ਜਿਣਸਾਂ ਦਾ ਲੈਣ ਦੇਣ ਹੀ ਹੁੰਦਾ ਅਤੇ ਬਰਕਤ ਆਪਣੀ ਚੜ੍ਹਦੀ ਕਲਾ ਵਿਚ ਸੀ।

ਇਸ ਦਾ ਮਾਲਿਕ ਮਧਰੇ ਕਦ ਦਾ ਥੋਹੜਾ ਭਾਰਾ ਸਰੀਰ ਬੜਾ ਰੋਬ੍ਹਦਾਰ ਚੇਹਰਾ ਉਮਰ ਲਗਭਗ ਚਾਲੀ ਸਾਲ ਦੇ ਕਰੀਬ ਸੀ ਹੱਥ ਵਿਚ ਹਮੇਸ਼ਾ ਹੁੱਕਾ ਫੜਿਆ ਹੁੰਦਾ। ਇਸਦਾ ਛੋਟਾ ਭਰਾ ਕਹਿਰੇ ਬਦਨ ਦਾ ਪਰ ਉੱਚਾ ਲੰਮਾ ਅਤੇ ਇਹਨਾਂ ਦੋਨਾਂ ਭਰਾਵਾਂ ਦੀ ਇਕੋ ਇਕ ਵੱਡੀ ਭੈਣ ਪਤਲੀ ਅਤੇ ਚੰਗੀ ਉੱਚੀ ਲੰਮੀ ਅਤੇ ਚੁਸਤ ਸੀ। ਇਸ ਮਧਰੇ ਕੱਦ ਦੇ ਗੋਲ ਮਟੋਲ ਸਜਣ ਦਾ ਵੱਡਾ ਪੁੱਤਰ ਜੋ ਵਿਆਹਿਆ ਹੋਇਆ ਸੀ ਅਤੇ ਚਾਰ ਮੁੰਡਿਆਂ ਦਾ ਪਿਉ ਸੀ ਅਤੇ ਇਕ ਛੋਟੀ ਲੜਕੀ। ਇਹਨਾਂ ਦੋਨਾਂ ਭੈਣ-ਭਰਾ ਦੀ ਮਾਂ ਉਦੋਂ ਮਰ ਗਈ ਸੀ ਜਦੋਂ ਇਹ ਬੱਚੀ ਛੇ ਮਹੀਨਿਆਂ ਦੀ ਸੀ। ਇਸ ਸੱਜਣ ਦੀ ਵੱਡੀ ਭੈਣ ਦੇ ਘਰ ਵਾਲੇ ਦੀ ਮੌਤ ਹੈਜ਼ੇ ਨਾਲ ਹੋ ਗਈ। ਸੌਹਰਿਆਂ ਕੁਝ ਦੇਖ ਭਾਲ ਨਾ ਕੀਤੀ। ਉਸ ਸਮੇਂ ਚਾਦਰ ਪਾਉਣ ਦੀ ਪਰੰਪਰਾ ਆਪਣੇ ਜ਼ੋਰਾਂ ਤੇ ਸੀ ਪਰ ਬਾਕੀ ਪਰਿਵਾਰ ਅਖੌੜ ਪੁਣੇ ਵਿਚ ਰਹਿੰਦਾ ਇਸ ਲਈ ਭਰਾ ਨੇ ਭੈਣ ਨੂੰ ਵਾਪਸ ਲੈ ਆਂਦਾ। ਵੈਸੇ ਵੀ ਇਸ ਘਰ ਵਿਚ ਇਨਸਾਨਾਂ ਦੀ ਥੁੜ ਸੀ, ਖਾਸ ਕਰਕੇ ਕੁੜੀਆਂ ਦੀ। ਇਸ ਰੱਜੇ ਪੁੱਜੇ ਪਰਿਵਾਰ ਜਿਨ੍ਹਾਂ ਦੇ ਦਲਾਨ ਵਿਚ ਦਾਲ੍ਹਾਂ ਦੀਆਂ ਬੋਰੀਆਂ ਭਰੀਆਂ ਰਹਿੰਦੀਆਂ ਅਨਾਜ ਦੀਆਂ ਕੋਠੀਆਂ ਹੀ

ਕੋਠੀਆਂ ਸਨ।

ਇਹ ਪਰਿਵਾਰ ਕਈ ਪੁਸ਼ਤਾਂ ਤੋਂ ਦੇਵੀ ਨੂੰ ਮੰਨਦਾ ਆ ਰਿਹਾ ਸੀ। ਕੰਨਿਆ ਲਈ ਜ਼ਰੂਰ ਮੰਗ ਕੀਤੀ ਜਾਂਦੀ। ਇਹਨਾਂ ਦੀ ਇਹ ਇੱਛਾ ਪੂਰੀ ਵੀ ਹੁੰਦੀ ਪਰ ਭਾਗ ਨਹੀਂ ਸਨ ਮਿਲਦੇ। ਇਸ ਲਈ ਵਿਧਵਾ ਭੈਣ ਘਰ ਬਿਠਾ ਲਈ। ਲੜਕੀ ਦਾ ਵਿਆਹ ਕੀਤਾ ਉਸਦਾ ਪਤੀ ਵੀ ਪਲੇਗ ਨਾਲ ਚੱਲ ਬਸਿਆ, ਇਹ ਵੀ ਘਰ ਵਾਪਸ ਆ ਗਈ। ਕਿਉਂਕਿ ਲੜਕੀ ਦੇ ਸੌਹਰਿਆਂ ਘਰ ਜੀਆਂ ਦੀ ਕਮੀ ਹੋ ਗਈ। ਗਰੀਬੀ ਸ਼ਾਇਦ ਇਸ ਘਰ ਦਾ ਵਰਦਾਨ ਸੀ।

ਇਹ ਮਧਰੇ ਕੱਦ ਦੇ ਸੱਜਣ ਕੀ ਕਰਦੇ। ਆਖਿਰ ਨਜੂਮੀਆਂ ਅਤੇ ਜੋਤਿਸ਼ੀਆਂ ਦਾ ਇਸ ਰੱਜੇ-ਪੁੱਜੇ ਘਰ ਆਣਾ ਜਾਣਾ ਤਾਂ ਰਹਿੰਦਾ ਹੀ ਸੀ, ਇਕ ਸਿਆਣੇ ਸਲਾਹ ਦਿੱਤੀ ਕਿ ਆਪਣੀ ਲੜਕੀ ਕਿਸੇ ਸਿੱਖ ਨਾਲ ਵਿਆਹ ਦਿਉ ਸ਼ਾਇਦ ਕੁਝ ਠੀਕ ਹੋ ਜਾਏ। ਦੁਨੀਆ ਦੇ ਵਿਉਹਾਰ ਤੋਂ ਜਾਣੂ ਸੱਜਣ ਲੱਗ ਪਿਆ ਲੜਕਾ ਢੂੰਡਣ। ਹੱਥ ਵਿਚ ਹੁੱਕਾ ਦੂਸਰੇ ਵਿਚ ਤਕੜਾ ਮੋਟਾ ਸਰੋਂ ਦੇ ਤੇਲ ਨਾਲ ਰਸਿਆ ਲਗਭਗ ਇਕ ਗੱਜ ਲੰਮਾ ਸੋਟਾ ਉਸ ਸਮੇਂ ਦੀ ਪੈਰਾਂ ਵਿਚ ਜੁੱਤੀ ਗਲ੍ਹ ਝੱਗਾ ਲੱਕ ਤੇ ਬੰਨਿਆ ਤੰਬਾ ਇਕ ਰਾਜਸੀ ਠਾਠ ਦੀ ਪਹਿਚਾਣ ਕਰਵਾਉਂਦਾ ਸੀ। ਉਸ ਸਮੇਂ ਬਿਰਾਦਰੀ ਵਿਚ ਬੱਚੇ ਬੱਚੀ ਦਾ ਰਿਸ਼ਤਾ ਇਕ ਖਾਸ ਅਹਮੀਅਤ ਰੱਖਦਾ ਸੀ। ਆਖਿਰ ਛੋਟੇ ਜਿਹੇ ਰਾਈਆਂ ਦੇ ਪਿੰਡ ਵਿਚ ਇਕ ਨੌਜਵਾਨ ਸਿੱਖ ਲੜਕਾ ਜਿਸਦੀ ਪਤਨੀ ਚਾਰ ਸਾਲਾਂ ਦੇ ਬੱਚੇ ਨੂੰ ਛੱਡ ਅਕਾਲ-ਚਲਾਣਾ ਕਰ ਗਈ ਸੀ, ਮਿਲ ਗਿਆ। ਇਸ ਗੁਰਸਿੱਖ ਦਾ ਪਿਤਾ ਵੀ ਇਸ ਸੱਜਣ ਦੇ ਕਦ ਦਾ ਹੀ ਸੀ ਪਰ ਸਰੀਰ ਕਹਿਰਾ ਅਤੇ ਹੁੱਕੇ ਦਾ ਸ਼ੌਕੀਨ। ਉਸ ਕੋਲ ਵੀ ਉਸ ਸਮੇਂ ਦੀ ਇਹ ਸ਼ਾਨ ਵਾਲੀ ਚੀਜ਼ ਸੀ। ਗੱਲਬਾਤ ਲੜਕੇ ਦੇ ਹਾਂ ਕਹਿਣ ਤੇ ਰੁੱਕ ਗਈ। ਵੱਡਾ ਪਰਿਵਾਰ ਸੇਪੀ ਤੋਂ ਇਸ ਛੋਟੇ ਜਿਹੇ ਪਿੰਡ ਵਿਚ ਗੁਜਾਰਾ ਔਖਾ ਸੀ। ਇਸ ਕਹਿਰੇ ਬਦਨ ਦੇ ਸੱਜਣ ਨੇ ਚੁੱਬ੍ਹਾ ਬਣੌਣ ਦੀ ਕਲਾ ਕਿਸੇ ਕੋਲੋਂ ਸਿੱਖ ਲਈ ਸੀ। ਜਦ ਕੋਈ ਜ਼ਿਮੀਦਾਰ ਸੇਪੀ ਸਮੇਂ ਸਿਰ ਨਾ ਦਿੰਦਾ ਤਾਂ ਕੁਝ ਵੀ ਨਹੀਂ ਸੀ ਕਹਿੰਦਾ। ਇਹ ਸੱਜਣ ਕਦੀ ਸ਼ਿਕਾਇਤ ਤੱਕ ਨਹੀਂ ਕਰਦਾ ਪਰ ਮੌਸਮ ਅਨੁਸਾਰ ਚੁੱਬ੍ਹਾ ਬੰਨ ਛੱਡਦਾ ਬੜੇ ਕੜਾਹੇ ਵਿਚ ਗੰਨੇ ਦੀ ਰਸ ਭਰੀ ਰਹਿੰਦੀ ਥੱਲੇ ਅੱਗ ਬਲਦੀ ਰਹਿੰਦੀ ਪਰ ਸੇਕ ਨਾ ਲੱਗਦਾ ਇਸ ਕਰਕੇ ਇਸ ਸੱਜਣ ਦਾ ਜ਼ਿਮੀਦਾਰਾਂ ਵਿਚ ਦੱਬਦਬਾ ਸੀ ਸਾਰੇ ਮਾਣ ਸਤਿਕਾਰ ਕਰਦੇ ਸਨ।

ਵੱਡਾ ਲੜਕਾ ਸਿੱਖ ਹੋਣ ਕਰਕੇ ਦੋਨੋਂ ਛੋਟੇ ਭਰਾਵਾਂ ਨੇ ਵੀ ਸਿੱਖੀ ਲਹਿਰ ਵਿਚ ਆ ਸਿੱਖੀ ਅਪਨਾ ਲਈ। ਲੜਕੇ ਵਲੋਂ ਹਾਂ ਇਸ ਸ਼ਰਤ ਤੇ ਕੀਤੀ ਗਈ ਕਿ ਬਿਨ ਮਾਂ ਦੇ ਬੱਚੇ ਦਾ ਧਿਆਨ ਮਾਂ ਵਾਂਝੂ ਕਰੇਗੀ। ਲੜਕੀ ਦਾ ਪਿਉ ਜਾਣਦਾ ਸੀ ਆਪਣੀ ਜ਼ਿੱਦੀ ਬਿਨ ਮਾਂ ਦੀ ਨੂੰ, ਬਹੁਤ ਰੱਜੇ ਪੁੱਜੇ ਸ਼ਾਹੀ ਠਾਠ ਵਾਲੇ ਘਰ ਜਿਸ ਵਿਚ ਇਨਸਾਨੀ ਘਾਟ ਹਮੇਸ਼ਾ ਰਹੀ ਲੜਕੀ ਨੂੰ ਇਸ ਛੋਟੀ ਉਮਰ ਵਿਚ ਵਿਧਵਾ ਹੋਣ ਦਾ ਕੋਈ ਪਤਾ ਨਹੀਂ ਕਿਉਂਕਿ ਵੱਡੇ ਭਰਾ ਦੇ ਸਾਉਪੁਣੇ ਕਾਰਣ ਅਤੇ ਚਾਰ ਬੱਚਿਆਂ ਦਾ ਪਿਤਾ ਇਹ ਚਾਰ ਭਤੀਜਿਆਂ ਵਿਚ ਰਮੀ ਰਹਿੰਦੀ। ਬਚਪਨ ਤੋਂ ਹੀ ਆਵੀਆਂ ਗੁਆਵੀਆਂ ਦੀ ਤਰਸ ਖਾਣ ਵਾਲੀ ਆਪਣੀ ਬੇਜੁਆਬਦਾਰ ਭਰਜਾਈ ਦੀ ਇਹ ਨਣਾਨ ਇਕ ਖਾਸ ਹਸਤੀ ਤੇ ਦਬਦਬਾ ਰਖਦੀ ਸੀ। ਇਸ ਕਾਰਣ ਮਧਰੇ ਕੱਦ ਦੇ ਇਸ ਲੜਕੀ ਦੇ ਪਿਤਾ ਨੂੰ ਅੰਦਰੋਂ ਹਿਲਾ ਕੇ ਰਖਿਆ ਹੋਇਆ ਸੀ, ਪਰ ਦੂਰਦਰਸ਼ਿਤਾ ਦਾ ਇਹ ਧਨੀ ਸਮਝ ਗਿਆ ਕਿ ਪਰਿਵਾਰ ਵਿਚੋਂ ਸਭ ਤੋਂ ਵੱਡਾ ਗੁਰਸਿੱਖ ਲੜਕਾ ਸ਼ਹਿਰ ਵਿਚ ਕੰਮ ਕਰਦਾ ਹੈ ਕਾਰੀਗਰ ਸਮਝਦਾਰ ਪਰਿਵਾਰ ਦੀ ਜੁਆਬਦਾਰੀ ਲੈਣ ਵਾਲਾ ਜਿਸਦੇ ਛੋਟੇ ਸਾਰੇ ਭੈਣ-ਭਰਾ ਵਿਹਾਉਣ ਵਾਲੇ ਆਪ ਇਕ ਬੱਚੇ ਦਾ ਪਿਉ ਨਾਂਹ ਨਹੀਂ ਕਰੇਗਾ ਜੇ ਇਸ ਨਾਲ ਵਿਵਹਾਰਿਕ ਤਰੀਕੇ ਨਾਲ ਸੰਭਾਲ ਕੇ ਗੱਲ-ਬਾਤ ਕੀਤੀ ਜਾਏ। ਇਸ ਮਧਰੇ ਸੱਜਣ ਦੀ ਸੂਝ ਬੂਝ ਕੰਮ ਕਰ ਗਈ, ਲੜਕੀ ਦਾ ਵਿਆਹ ਕਰ ਦਿੱਤਾ ਪੂਰੀ ਬਰਾਤ ਦੇ ਖਾਣ-ਪੀਣ ਵਾਲੇ ਭਾਂਡੇ ਜਦੋਂ ਪਿੱਤਲ ਦਾ ਬੋਲ-ਬਾਲਾ ਸੀ ਸਾਰੇ ਭਾਂਡੇ ਕਾਂਸੇ ਦੇ ਜਾਂ ਜਰਮਨ ਸਿਲਵਰ ਦੇ ਨਵੇਂ ਖਰੀਦੇ ਅਤੇ ਕਾਰਜ ਸੰਪਨ ਕੀਤਾ, ਸਾਰਾ ਕਸਬਾ ਦੇਖਦਾ ਰਹਿ ਗਿਆ। ਇਸਦੇ ਬਾਦ ਇਸ ਪਿੰਡ ਵਿਚ ਕੋਈ ਇਸ ਤਰ੍ਹਾਂ ਦਾ ਠਾਠ ਵਾਲਾ ਕਾਰਜ ਸੰਪਨ ਨਹੀਂ ਹੋਇਆ।

ਸਿੱਖ ਨੌਜਵਾਨ ਆਪਣੀ ਨਵੀਂ ਵਿਆਹੁਤਾ ਨੂੰ ਆਪਣੇ ਬੱਚੇ ਨਾਲ ਸ਼ਹਿਰ ਆਪਣੇ ਕੋਲ ਲੈ ਆਇਆ। ਕੁਝ ਸਮੇਂ ਬਾਦ ਇਹਨਾਂ ਦੇ ਇਕ ਲੜਕੀ ਹੋਈ ਗੋਰੀ ਚਿੱਟੀ ਚੁਸਤ ਚਲਾਕ ਤੇ ਸਾਰਿਆਂ ਨੂੰ ਰੁਝਾ ਕੇ ਰੱਖਣ ਵਾਲੀ। ਕਹਿੰਦੇ ਹਨ ਕਿ ਕਈ ਵਾਰੀ ਇਸ ਤਰ੍ਹਾਂ ਦੇ ਹੋਨਹਾਰ ਬੱਚੇ ਦੀ ਜ਼ਿੰਦਗੀ ਬਹੁਤ ਥੋੜ੍ਹੀ ਹੁੰਦੀ ਹੈ। ਇਸੇ ਤਰ੍ਹਾਂ ਹੋਇਆ ਲੜਕੀ ਚੱਲ ਵਸੀ। ਮਾਂ ਦੇ ਦਿਲ ਤੇ ਕੀ ਬੀਤਦੀ ਹੈ ਮਾਂ ਹੀ ਜਾਣਦੀ ਹੈ। ਬੱਸ ਇਕ ਖਾਸ ਸੁਭਾਉ ਨੇ ਆਪਣਾ ਉਲਟਾ ਪ੍ਰਭਾਵ ਪਾਉਣਾ ਸ਼ੁਰੂ ਕਰ ਦਿੱਤਾ ਪਰ ਫਿਰ ਵੀ ਅਕਾਲ ਪੁਰਖ ਨੇ ਪੁੱਤਰ ਦੀ ਦਾਤ ਬਖਸ਼ੀ। ਇਸ ਖੁਸ਼ੀ ਵਿਚ ਢਾਈ ਜੀਆਂ ਵਿਚ ਇਕ ਨਵੀਂ ਜਾਨ ਫੂਕ ਦਿੱਤੀ। ਹਲਵਾਈ ਬਿਠਾਇਆ ਗਿਆ ਸਾਰੇ ਆਸੇ ਪਾਸੇ ਲੱਡੂ ਵੱਡੇ ਗਏ ਸਾਰਿਆਂ ਦੀ ਵਾਹ-ਵਾਹ ਨੇ ਇਸ ਔਰਤ ਵਿਚ ਇਕ ਨਵੇਂ ਫਤੂਰ ਨੂੰ ਜਨਮ ਦਿੱਤਾ।

ਬਹੁਤ ਛੋਟੇ ਬੱਚੇ ਨੂੰ ਕੁਦਰਤੀ ਕਰਿਸ਼ਮੇ ਕਾਰਣ ਕੁਝ ਯਾਦ

ਰਹਿੰਦਾ ਹੈ ਪਰ ਸਾਧਾਰਣ ਹਾਲਾਤ ਵਿਚ ਸਮਝਣ ਦੀ ਪ੍ਰਕਿਰਿਆ ਇਕ ਖਾਸ ਉਮਰ ਤੋਂ ਸ਼ੁਰੂ ਹੁੰਦੀ ਹੈ। ਇਸ ਬੱਚੇ ਨਾਲ ਵੀ ਇਵੇਂ ਹੀ ਹੋਇਆ। ਸੁਰਤ ਸੰਭਾਲਦੇ ਹੀ ਮਾਂ ਵਲੋਂ ਦਬਦਬੇ ਦਾ ਪ੍ਰਭਾਵ ਰਿਹਾ। ਉਮਰ ਦੇ ਨਾਲ ਵਧਦਾ ਗਿਆ। ਬਚਪਨਾ ਸੀ ਮਹਿਸੂਸ ਨਹੀਂ ਹੋਇਆ। ਸੌਤੇਲਾ ਭਰਾ ਤਾਂ ਚੌਦਾ ਸਾਲਾਂ ਦਾ ਹੁੰਦੇ ਹੀ ਪਿਓ ਨਾਲ ਕੰਮ ਕਾਰ ਸਿੱਖ ਗਿਆ ਸੀ ਅੱਧ ਪਚੱਧਾ ਕਾਰੀਗਰ ਬਣ ਗਿਆ ਪਰ ਇਸ ਬਚਪਨ ਤੋਂ ਮਾਂ ਦੇ ਦਬਾਵ ਨੂੰ ਸਹਿ ਨਾ ਸਕਿਆ ਅਤੇ ਘਰੋਂ ਭੱਜ ਗਿਆ ਉਸ ਵੇਲੇ ਇਸ ਬੱਚੇ ਦੀ ਉਮਰ ਲਗਭਗ ਚਾਰ ਸਾਲਾਂ ਦੀ ਸੀ।

ਇਸ ਮਾਂ ਦਾ ਆਪਣਾ ਬੱਚਾ ਜਿਉਂ ਜਿਉਂ ਬੜਾ ਹੁੰਦਾ ਗਿਆ ਮਾਂ ਦਾ ਕੌੜਾ ਸੁਭਾਉ ਅਖਰਨ ਲੱਗ ਪਿਆ ਪਰ ਮਾਂ, ਮਾਂ ਹੀ ਹੁੰਦੀ ਹੈ ਬੱਚੇ ਦੀ ਜ਼ਰੂਰਤ ਵੀ ਤਾਂ ਮਾਂ ਹੀ ਹੈ ਜੋ ਇਨਸਾਨ ਨੂੰ ਇਸ ਸੰਸਾਰ ਵਿਚ ਇਤਨੇ ਕਸ਼ਟ ਸਹਿ ਕੇ ਲਿਆਉਂਦੀ ਹੈ। ਹਰ ਇਨਸਾਨ ਮਾਂ ਦਾ ਰਿਣੀ ਹੁੰਦਾ ਹੈ। ਕੁਦਰਤ ਨੂੰ ਕੋਈ ਨਹੀਂ ਜਾਣਦਾ ਇਸਦੇ ਉਲਟ ਵੀ ਘਟ ਜਾਂਦਾ ਹੈ ਜੋ ਇਸ ਬੱਚੇ ਨਾਲ ਘਟਿਆ।

ਸੁਰਤ ਸੰਭਾਲਦੇ ਹੀ ਤ੍ਰਿਸਕਾਰ, ਰੋਹਬ, ਇਕ ਪਾਸੇ ਦਾ ਨਿਰਨਾ ਕਈ ਵਾਰੀ ਇਸ ਬੱਚੇ ਤੇ ਮਾਨਸਿਕ ਦਬਾਉ ਬਣਾਈ ਰਖਦਾ। ਪਿਤਾ ਜੋ ਘਰ ਵਿਚ ਵੱਡਾ ਬੜੇ ਸਖਤ ਸੁਭਾ ਦਾ ਗੁੱਸਾ ਪਤਾ ਨਹੀਂ ਇਵੇਂ ਪ੍ਰਗਟ ਹੁੰਦਾ ਜਿਵੇਂ ਇਹੋ ਹੀ ਇਹਨਾਂ ਦਾ ਜੀਵਨ ਹੋਵੇ ਇਸ ਤਰ੍ਹਾਂ ਸਾਰਿਆਂ ਭੈਣਾਂ ਭਰਾਵਾਂ ਨਾਲ ਹੁੰਦਾ ਇਸ ਪਰਿਵਾਰ ਦੇ। ਸਫਲ ਕਾਰੋਬਾਰੀ ਇਤਿਹਾਸਕਾਰ ਦਿਆਨਤਦਾਰ ਧਾਰਮਿਕ ਪਰਿਵਰਤੀ ਦੇ ਆਧੁਨਿਕ ਵਿਚਾਰ, ਖੋਜੀ, ਪੂਰਣ ਗੁਰਸਿੱਖਤਾ ਇਹਨਾਂ ਦੀ ਖਾਸ ਪਹਿਚਾਣ ਸੀ ਕਾਰੋਬਾਰ ਵਿਚ ਇਹਨਾਂ ਦੇ ਮਤਹਿਤ ਕੰਮ ਕਰਨ ਵਾਲਿਆਂ ਦਾ ਮਸੀਹਾ। ਬੀਮਾਰੀ ਦਾ ਮੁਫਤ ਇਲਾਜ ਕਰਨ ਲਈ ਵੈਦਗੀ ਸਿੱਖੀ ਅਤੇ ਕਈਆਂ ਦਾ ਭਲਾ ਕੀਤਾ। ਇਹਨਾਂ ਦੀ ਪਤਨੀ ਬੱਚੇ ਦੀ ਮਾਂ ਦੇਸੀ ਦਵਾਈਆਂ ਕੁੱਟ ਕੁੱਟ ਆਪਣਾ ਯੋਗਦਾਨ ਪਾਉਂਦੀ ਇਸ ਤਰ੍ਹਾਂ ਦੀ ਦੁਨੀਆ ਇਸ ਪਰਿਵਾਰ ਦੀ ਬਣ ਗਈ। ਬੱਚਿਆਂ ਦੇ ਵਿਆਹ ਹੋ ਗਏ, ਲੜਕੀਆਂ ਆਪਣੇ-ਆਪਣੇ ਘਰ ਚਲੀਆਂ ਗਈਆਂ। ਮਤਰੇਏ ਭਰਾ ਦਾ ਪਤਾ ਬਹੁਤ ਦੇਰ ਬਾਦ ਲਗਿਆ। ਘਰੋਂ ਨੱਸੇ ਨੂੰ ਵੀ ਬਹੁਤ ਸਾਲ ਬੀਤ ਚੁੱਕੇ ਸਨ ਆਪਣੇ ਪੈਰਾਂ ਤੇ ਦੁਨੀਆ ਦੀਆਂ ਠੋਕਰਾ ਖਾ-ਖਾ ਖੜ ਗਿਆ ਸੀ।

ਗੁਰਸਿੱਖ ਦਾ ਸਵਰਗਵਾਸ ਹੋ ਗਿਆ। ਬੱਚਿਆਂ ਦੇ ਵੀ ਬੱਚੇ ਹੋ ਗਏ। ਬੜਾ ਬੱਚਾ ਦੂਰ ਦੂਸਰੇ ਸ਼ਹਿਰ ਵਿਚ ਕੰਮ ਕਰਦੇ ਉਮਰ ਦੇ ਹਿਸਾਬ ਨਾਲ ਰਿਟਾਇਰਡ ਵੀ ਹੋ ਗਿਆ। ਮਤਰੇਏ ਵਡੇ ਭਰਾ ਨਾਲ ਸੰਬੰਧ ਇਕ ਵਾਰੀ ਬਚਪਨ ਵਿਚ ਟੁੱਟਾ ਇਸਦੇ ਘਰੋਂ ਭੱਜਣ ਤੇ ਫਿਰ ਕਦੇ ਨਾ ਜੁੜਿਆ। ਇਸ ਰਿਟਾਇਰਡ ਸੱਜਣ ਨੇ ਵੀ ਆਪਣੇ ਬੱਚੇ ਵਿਆਹ ਦਿੱਤੇ ਉਹ ਵੀ ਆਪਣੇ ਆਪਣੇ ਘਰ ਠੀਕ ਹਨ। ਇਹ ਪਤੀ-ਪਤਨੀ ਆਪਣੇ ਲੜਕੇ ਅਤੇ ਨੂੰਹ ਨਾਲ ਰਹਿੰਦੇ ਹਨ ਸਭ ਕੁਝ ਠੀਕ ਚੱਲ ਰਿਹਾ ਹੈ; ਪਰ ਮਾਂ ਅੱਜ ਵੀ ਉਸੇ ਤਰ੍ਹਾਂ ਦੀ ਹੈ ਕੁਦਰਤ ਇਤਨੀ ਮੇਹਰਬਾਨ ਕਿ ਲਗਭਗ ਨੱਬੇ ਦਸ਼ਕ ਤੇ ਪਹੁੰਚਿਆਂ ਵੀ ਕੋਈ ਸਰੀਰਕ ਤਕਲੀਫ ਨਹੀਂ, ਦਗੱਦਗ ਕਰਦਾ ਚੇਹਰਾ ਛੜੀ ਲੈ ਤੁਰਦੀ ਹੈ ਗੜ੍ਹਾਕਾ ਅੱਜ ਵੀ ਬੜਾ ਰੋਬਦਾਰ ਹੈ ਆਵਾਜ਼ ਅੱਜ ਵੀ ਸਟੀਰੀਓ-ਫਾਨਿਕ ਹੈ ਗੁੱਸੇ ਵਿਚ ਤਮਤਮਾਏ ਚੇਹਰੇ ਤੇ ਇਕ ਜੋਸ਼ ਆ ਜਾਂਦਾ ਹੈ ਜਦੋਂ ਛੋਟੇ ਮੁੰਡੇ ਤੇ ਉਸਦੇ ਘਰਵਾਲੀ ਤੇ ਗਰਜਦੇ ਹਨ ਜਿਹਨਾਂ ਕੋਲ ਕਈ ਦਸ਼ਕਾਂ ਤੋਂ ਰਹਿੰਦੇ ਹਨ। ਭਾਵੇਂ ਬਚਪਨ ਤੋਂ ਛੋਟਾ ਮੁੰਡਾ ਬਹੁਤ ਲਾਡਲਾ ਸੀ ਪਰ ਹੁਣ ਤਾਂ ਮਾਂ ਦੇ ਸੁਭਾਉ ਕਾਰਣ ਉਸਦੇ ਸਬਰ ਦਾ ਬੰਨ ਵੀ ਟੁੱਟ ਗਿਆ। ਇਸ ਕਾਰਣ ਉਹ ਵੀ ਪਰਿਵਾਰ ਸਮੇਤ ਢਹਿ ਪਿਆ ਪਰ ਮਾਂ ਅੱਜ ਵੀ ਉਸੇ ਤਰ੍ਹਾਂ ਤਣ ਕੇ ਚੰਡੀ ਅਵਤਾਰ ਦਾ ਕਾਰਣ ਬਣ ਇਸ ਉਮਰ ਵਿਚ ਕੀ ਖਟਣਾ ਹੈ ਪਤਾ ਨਹੀਂ ? ਇਸ ਮਾਂ ਦੇ ਦੋਨੋਂ ਭਰਾ ਬੱਚੇ ਆਪਣੇ ਆਪ ਵਿਚ ਕਈ ਵਾਰੀ ਆਪਣੀ ਮਾਂ ਬਾਰੇ ਸਵਾਲ ਕਰਦੇ ਹਨ ਇਸ ਤਰ੍ਹਾਂ ਦੀ ਵੀ ਮਾਂ ਹੁੰਦੀ ਹੈ ਜਿਸ ਤਰ੍ਹਾਂ ਦੇ ਅਸੀਂ ਅੱਜ ਤੱਕ ਬਚਪਨ ਤੋਂ ਦੇਖਦੇ ਆਏ ਹਾਂ। ਕਾਸ਼ ਬਚਪਨ ਵਿਚ ਹੀ ਸਹੀ ਸਾਨੂੰ ਮਾਂ ਦੀਆਂ ਪਿਆਰ ਭਰੀਆ ਲੋਰੀਆਂ ਸੁਨਣ ਨੂੰ ਮਿਲਦੀਆਂ ਅੱਜ ਵੀ ਵਾਂਝੇ ਹਾਂ। ਪਤਾ ਨਹੀਂ ਸਾਡੀਆਂ ਨੌਂਹਾਂ ਅਰਥਾਤ ਇਸ ਪੋਤ ਨੌਂਹਾਂ ਨੂੰ ਕੀ ਦੇ ਕੇ ਜਾਣਗੇ ਅਕਾਲ ਪੁਰਖ ਹੀ ਜਾਣਦਾ ਹੈ।

*ਦਾਪੋਡੀ ਪੁਨਾ (ਮਹਾਰਾਸ਼ਟਰਾ)*

ਸ੍ਰੀ ਭੈਣੀ ਸਾਹਿਬ ਵਿਚ ਸਾਲਾਨਾ ਜੱਪ ਪ੍ਰਯੋਗ ਜਾਰੀ ਹੈ। ਅੰਤਲੇ ਤਿੰਨ ਦਿਨ ਭਾਰੀ ਮੇਲਾ ਹੋਵੇਗਾ। ਜਿਸਦਾ ਭੋਗ ੧੭ ਅਕਤੂਬਰ ੨੦੦੭ ਨੂੰ ਸਵੇਰੇ ਪਵੇਗਾ। ਇਸ ਅਵਸਰ ਤੇ ਵਰਿਆਮ ਦਾ ਸਟਾਲ ੧੫ ਤੋਂ ੧੭ ਅਕਤੂਬਰ ਸਤਿਜੁਗ ਦੇ ਦਫਤਰ ਵਿਚ ਹੀ ਲਗੇਗਾ।

ਵਰਿਆਮ ਮੈਂਬਰਾਂ ਨੂੰ ਬੇਨਤੀ ਹੈ ਕਿ ਆਪਣੇ ਬਕਾਇਆ ਚੰਦੇ ਜ਼ਰੂਰ ਜਮਾ ਕਰਾ ਕੇ ਰਸੀਦ ਪ੍ਰਾਪਤ ਕਰੋ ਤਾਂ ਜੋ ਵਰਿਆਮ ਅਗੋਂ ਵੀ ਆਪ ਦੀ ਸੇਵਾ ਵਿਚ ਹਾਜ਼ਰ ਹੁੰਦਾ ਰਹੇ ਜੀ।

*—ਮੈਨੇਜਰ ਵਰਿਆਮ*

# ਜਿਨ ਟੁੱਟੀ ਲਈ ਮਿਲਾਇ

—ਐਸ.ਐਸ. ਮਨਧੀਰ

**ਲੇਖਕ : ਤਾਰਾ ਸਿੰਘ ਅਨਜਾਣ**
**ਪ੍ਰਕਾਸ਼ਕ : ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ (ਪੰਜਾਬ)**

ਜੋਤਿ ਕਾ ਜਾਮਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਸਿਮਰੀਐ ਜਿਨ ਟੁੱਟੀ ਲਈ ਮਿਲਾਇ। ਲੇਖਕ ਨੇ ਸਤਿਗੁਰੂ ਹਰੀ ਸਿੰਘ ਜੀ ਦੇ ਜੀਵਨ ਬਾਰੇ ਪੁਸਤਕ ਲਿਖੀ ਹੈ, ਜਿਸਦਾ ਨਾਮ "ਜਿਨ ਟੁੱਟੀ ਲਈ ਮਿਲਾਇ" ਰੱਖਿਆ ਹੈ। ਨਾਮਧਾਰੀ ਪਾਠਕ, ਨਾਮ ਪੜ੍ਹਕੇ ਝੱਬਦੇ ਹੀ ਸਮਝ ਜਾਣਗੇ, ਪਰ ਗੈਰ ਨਾਮਧਾਰੀ ਇਤਿਹਾਸਕਾਰ, ਲੇਖਕ, ਪਾਠਕ ਪਹਿਲਾਂ ਥੋੜ੍ਹਾ ਜਿਨਾ ਸੋਚਣਗੇ, ਫਿਰ ਦੋ ਤਿੰਨ ਸਫ਼ੇ ਉਲਟਾਉਣਗੇ ਤਾਂ ਜਾ ਕੇ ਪਤਾ ਲੱਗੇਗਾ ਕਿ ਇਹ ਪੁਸਤਕ ਕਿਸ ਸਬੰਧ ਵਿਚ ਹੈ। ਚੰਗਾ ਹੁੰਦਾ ਜੇ ਇਸਦਾ ਨਾਮ ਸਿੱਧਾ ਤੇ ਸਪੱਸ਼ਟ ਰੱਖਦੇ (ਜੀਵਨ ਦਰਸ਼ਨ ਸ੍ਰੀ ਸਤਿਗੁਰੂ ਹਰੀ ਸਿੰਘ ਜੀ)

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਬਾਰੇ ਹੁਣ ਤੱਕ ਘੱਟ ਹੀ ਲਿਖਿਆ ਗਿਆ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਬਾਬਾ ਸੰਤੋਖ ਸਿੰਘ ਬਾਹੂਵਾਲ ਵਾਲੇ ਹੋਏ ਹਨ, ਜਿਨ੍ਹਾਂ ਨੇ ਅੱਖੀਂ ਡਿੱਠੇ ਤੇ ਕੰਨੀ ਸੁਣੇ ਹਾਲਾਤ ਇਹਨਾਂ ਦੇ ਜੀਵਨ ਬਾਰੇ ਹਸਤ ਲਿਖਤ ਵਿਚ ਇਕ ਮਹਾਨ ਗ੍ਰੰਥ ਲਿਖਿਆ ਹੈ। ਜਿਸਦਾ ਸੰਪਾਦਨ ਸ੍ਰੀ ਜਸਵਿੰਦਰ ਸਿੰਘ ਹਿਸਟੋਰੀਅਨ ਨੇ ਪਿਛਲੇ ਸਾਲਾਂ ਵਿਚ ਕੀਤਾ ਹੈ ਉਸਨੂੰ ਨਾਮਧਾਰੀ ਦਰਬਾਰ ਨੇ ਦੋ ਹਿੱਸਿਆਂ ਵਿਚ ਛਾਪਿਆ ਹੈ ਤੇ ਉਹ ਅਥੈਂਟਿਕ (ਸੱਚ) ਹੀ ਮੰਨਿਆ ਜਾਂਦਾ ਹੈ।

ਲੇਖਕ ਨੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਜੀਵਨ ਨੂੰ ਅੱਜ ਦੀ ਤੇ ਬੜੀ ਸਰਲ ਭਾਸ਼ਾ ਵਿਚ ਤੇ ਬੜੇ ਸੋਹਣੇ ਢੰਗ ਨਾਲ ਪੇਸ਼ ਕੀਤਾ ਹੈ। ਉਸਨੂੰ ਬੜੀ ਵਧੀਆ ਤਰਤੀਬ ਦਿੱਤੀ ਗਈ ਹੈ। ਤੱਤਕਰਾ ਵੇਖਦਿਆਂ ਸਮੁੱਚੇ ਜੀਵਨ ਦੀ ਝਾਤ ਮਿਲ ਜਾਂਦੀ ਹੈ। ਗਿਆਰਾਂ ਇਸਦੇ ਚੈਪਟਰ ਹਨ-੧. ਘਰ ਗ੍ਰਹਿਸਥੀ, ੨. ਕਿਰਤ ਕਮਾਈ, ੩. ਸਮਰਪਿਤ ਗੁਰ-ਸਿੱਖ, ੪. ਜਬਰ ਤੇ ਸਬਰ, ੫. ਮਿਲਿਆ ਮਿੱਤ ਮਾਹੀ, ੬. ਸਰੂਪ ਸਿੰਘ ਬਿੱਲਾ ਸਿੰਘ (ਇਹ ਦੋਵੇਂ ਨਾਮ ਰੂਸ ਤੇ ਅੰਗ੍ਰੇਜ਼ ਦਾ ਪ੍ਰਤੀਕ ਹਨ), ੭. ਸਾਹਾਂ ਵਿਚ ਮਹਿਕ ਪਰਤੀ, ੮. ਮੁਰੱਬਿਆਂ ਨੂੰ ਠੋਕਰ, ੯. ਪੰਥ ਦੀ ਸੰਭਾਲ, ੧੦. ਜੋਤੀ ਜੋਤਿ ਰਲੀ, ੧੧. ਜਿਨ ਟੁੱਟੀ ਲਈ ਮਿਲਾਇ।

ਲੇਖਕ ਨੇ ਇਸ ਪੁਸਤਕ ਉਪਰ ਕਿੰਨੀ ਮਿਹਨਤ ਕੀਤੀ ਹੈ, ਇਸਦਾ ਅੰਦਾਜ਼ਾ ਪੁਸਤਕ ਦੇ ਅੰਤ ਵਿਚ ੭੫ ਕਿਤਾਬਾਂ ਦੀ ਇਕ ਲਿਸਟ ਛਪੀ ਹੈ। ੫੨ ਪੰਜਾਬੀ, ੧੯ ਅੰਗ੍ਰੇਜ਼ੀ ਤੇ ੫ ਹਿੰਦੀ ਦੀਆਂ ਪੁਸਤਕਾਂ ਹਨ, ਜਿਨ੍ਹਾਂ ਦੀ ਮਦਦ ਲੇਖਕ ਨੇ ਲਈ ਹੈ। ਸਾਰੀਆਂ ਪੁਸਤਕਾਂ ਨੂੰ ਪੜ੍ਹਨਾ ਤੇ ਫਿਰ ਉਨ੍ਹਾਂ ਚੋਂ ਸਬੰਧਤ ਟੂਕਾਂ ਲੱਭਣੀਆਂ ਕੋਈ ਆਸਾਨ ਕੰਮ ਨਹੀਂ।

ਸਤਿਗੁਰੂ ਹਰੀ ਸਿੰਘ ਜੀ ਨੇ ਪੰਥ ਦੀ ਕਮਾਨ ੧੯ ਜਨਵਰੀ ੧੮੭੨ ਨੂੰ ਸੰਭਾਲੀ। ਅੰਗ੍ਰੇਜ਼ ਨੇ ਆਪਣੇ ਵਲੋਂ ਨਾਮਧਾਰੀ ਲਹਿਰ ਨੂੰ ਬੜੀ ਬੁਰੀ ਤਰ੍ਹਾਂ ਕਰੱਸ਼ (ਸਮਾਪਤ) ਕਰ ਦਿੱਤਾ ਸੀ। ੧੮੭੧ ਵਿਚ ਕੁਝ ਅਜੇਹੇ ਵਾਕਿਅਤ ਹੋਏ, ਜਿਨ੍ਹਾਂ ਕਰਕੇ ਕੁੱਝ ਨਾਮਧਾਰੀਆਂ ਨੂੰ ਫਾਂਸੀ ਦੇ ਦਿੱਤੀ ਗਈ। ੧੭-੧੮ ਜਨਵਰੀ ੧੮੭੨ ਨੂੰ ਬਿਨਾ ਮੁਕਦਮਾ ਚਲਾਏ ੬੬ ਨਾਮਧਾਰੀਆਂ ਨੂੰ ਮਲੇਰਕੋਟਲੇ ਵਿਖੇ ਰੱਕੜ ਦੇ ਮੈਦਾਨ ਵਿਚ ਤੋਪਾਂ ਨਾਲ ਉਡਾ ਦਿੱਤਾ ਗਿਆ, ਸਤਿਗੁਰੂ ਰਾਮ ਸਿੰਘ ਜੀ ਨੂੰ ਗ੍ਰਿਫਤਾਰ ਕਰਕੇ ਜਲਾਵਤਨ ਕਰ ਦਿੱਤਾ ਗਿਆ, ਨਾਮਧਾਰੀ ਸਮਾਜ ਦੇ ਹੈਡ ਕੁਆਟਰ ਸ੍ਰੀ ਭੈਣੀ ਸਾਹਿਬ ਵਿਖੇ ਪੁਲਿਸ ਚੌਕੀ ਬਿਠਾ ਦਿੱਤੀ ਗਈ। ਉਸ ਸਮੇਂ ਸਮੁੱਚੇ ਤੌਰ ਤੇ ਨਾਮਧਾਰੀ ਪੰਥ ਬੜੇ ਭਾਰੀ ਸੰਕਟ ਵਿਚ ਘਿਰ ਗਿਆ ਸੀ। ਅਜੇਹੇ ਹਾਲਾਤ ਵਿਚ ਪੰਥ ਦੀ ਅਗਵਾਈ ਕਰਨਾ ਕੋਈ ਆਸਾਨ ਕੰਮ ਨਹੀਂ ਸੀ। ਸਤਿਗੁਰੂ ਹਰੀ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਨਾਲ ਜਲਾਵਤਨੀ ਦੇ ਸਮੇਂ ਬਾਕਾਇਦਾ ਆਪਣਾ ਸੰਪਰਕ ਕਾਇਮ ਰੱਖਿਆ। ਬਹੁਤ ਸਾਰੇ ਕਸ਼ਟ ਝੱਲਕੇ, ਭੇਸ ਬਦਲਕੇ, ਚੋਰੀ ਛੁਪੇ ਨਾਮਧਾਰੀ ਸਿੱਖ ਸਤਿਗੁਰੂ ਜੀ ਨੂੰ ਜਾ ਕੇ ਮਿਲਦੇ ਰਹੇ ਤੇ ਉਨ੍ਹਾਂ ਪਾਸੋਂ ਹੁਕਮਨਾਮੇ ਪ੍ਰਾਪਤ ਕਰਦੇ ਰਹੇ। ਸਰਕਾਰੀ ਪਹਿਰਾ ਬੜਾ ਸਖਤ ਹੁੰਦਾ ਸੀ। ਪਹਿਰੇਦਾਰਾਂ ਦੀਆਂ ਅੱਖਾਂ ਵਿਚ ਕਿਵੇਂ ਘੱਟਾ ਪਾਇਆ ਜਾਂਦਾ ਰਿਹਾ, ਇਸ ਪੁਸਤਕ ਵਿਚ ਬੜੇ ਖੁਲਾਸੇ ਨਾਲ ਪੜ੍ਹਣ ਨੂੰ ਮਿਲਦਾ ਹੈ। ਸਤਿਗੁਰੂ ਰਾਮ ਸਿੰਘ ਜੀ ਦਾ ਮੁੱਖ ਉਦੇਸ਼ ਸਤਿਗੁਰੂਆਂ ਦੀ ਮਰਿਆਦਾ ਨੂੰ ਕਾਇਮ ਰੱਖਣਾ ਤੇ ਭਾਰਤ ਨੂੰ ਅੰਗ੍ਰੇਜ਼ਾਂ ਤੋਂ ਆਜ਼ਾਦ ਕਰਾਉਣ ਲਈ ਪਹਿਲਾਂ ਜਿਹੜੀਆਂ ਕੋਸ਼ਿਸ਼ਾਂ ਚਲਦੀਆਂ ਰਹੀਆਂ, ਉਨ੍ਹਾਂ ਨੂੰ ਸਤਿਗੁਰੂ ਹਰੀ ਸਿੰਘ ਜੀ ਨੇ ਬਾਕਾਇਦਾ ਅੱਗੇ ਤੋਰਿਆ। ਗੁਰਚਰਨ ਸਿੰਘ ਕੂਕੇ ਦਾ ਰੂਸ ਨਾਲ ਸਬੰਧ ਜੋੜਣ ਵਿਚ ਬਹੁਤ ਵੱਡਾ ਰੋਲ ਹੈ।

ਹੋਰ ਵੀ ਬਹੁਤ ਸਾਰੀਆਂ ਮਿਸਾਲਾਂ ਪੁਸਤਕ ਅੰਦਰ ਮਿਲਦੀਆਂ ਹਨ। ਜਿਵੇਂ ਪੁਲਿਸ ਚੌਕੀ ਸ੍ਰੀ ਭੈਣੀ ਸਾਹਿਬ ਵਿਖੇ ਇਕ ਹਵਾਲਦਾਰ ਤੇ ਸਿਪਾਹੀ ਨਵੇਂ ਆਏ। ਇਹ ਦੋ ਵਿਅਕਤੀ ਬਹੁਤ ਹੀ ਨਿਕੰਮੇ ਤੇ ਭੈੜਾ ਚੰਦਰਾ ਬੋਲਦੇ ਸਨ। ਭਗਵਾਨ ਸਿੰਘ ਅੜਬੰਗੀ (ਜੋ ਰੂਸ ਵੀ ਗਿਆ ਸੀ) ਨੇ ਸਿਪਾਹੀ ਦਾ ਘੋਗਾ ਚੁੱਕ ਦਿੱਤਾ। ਜਦੋਂ ਥੋੜ੍ਹੀ ਜਿਹੀ ਪਾਬੰਦੀ ਢਿੱਲੀ ਹੋਈ ਤਾਂ ਸਤਿਗੁਰੂ ਹਰੀ ਸਿੰਘ ਜੀ ਨੇ ਅਧਿਕਾਰੀਆਂ ਪਾਸੋਂ ਪ੍ਰਵਾਨਗੀ ਲੈ ਕੇ ਪੰਜਾਬ ਦੇ ਕਈ ਇਕ ਸ਼ਹਿਰਾਂ ਦੇ ਦੌਰੇ ਕੀਤੇ। ਲੇਖਕ ਨੇ ਦੌਰਿਆਂ ਨੂੰ ਇੰਜ ਬਿਆਨ ਕੀਤਾ ਹੈ ਜਿਵੇਂ ਆਪ ਸਤਿਗੁਰਾਂ ਨਾਲ ਨਾਲ ਚੱਲ ਰਿਹਾ ਹੋਵੇ।

ਲੇਖਕ ਨੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਜੀਵਨ ਲਿਖ ਕੇ ਇਕ ਬਹੁਤ ਵੱਡਮੁੱਲਾ ਕੰਮ ਕੀਤਾ ਹੈ। ਹਰ ਨਾਮਧਾਰੀ ਦੇ ਘਰ ਇਸ ਪੁਸਤਕ ਨੂੰ ਪਹੁੰਚਣਾ ਚਾਹੀਦਾ ਹੈ। ਗੈਰ ਨਾਮਧਾਰੀ ਲੇਖਕਾਂ, ਇਤਿਹਾਸਕਾਰਾਂ ਤੇ ਪਾਠਕਾਂ ਤੱਕ ਇਸ ਪੁਸਤਕ ਨੂੰ ਜਾਣਾ ਚਾਹੀਦਾ ਹੈ।

## ਅਣਖੀ ਦਾ ਪੰਝੱਤਰਵਾਂ ਜਨਮ-ਦਿਨ

ਰਾਮ ਸਰੂਪ ਅਣਖੀ ੨੮ ਅਗਸਤ ੨੦੦੭ ਨੂੰ ਪੰਝੱਤਰ ਸਾਲਾਂ ਦੇ ਹੋਏ, ਪਰ ਉਹਨਾਂ ਦਾ ਇਹ ਜਨਮ-ਦਿਨ ੨੬ ਅਗਸਤ ਦਿਨ ਐਤਵਾਰ ਨੂੰ ਬਰਨਾਲਾ ਵਿਖੇ ਹੀ ਬਾਜਾਖਾਨਾ ਰੋਡ ਉੱਤੇ ਸੂਦ ਰਿਜ਼ੋਰਟਸ ਦੇ ਲੰਮੇ-ਚੌੜੇ ਹਾਲ ਵਿਚ ਬੜੀ ਸ਼ਾਨ ਨਾਲ ਮਨਾਇਆ ਗਿਆ। ਅਣਖੀ ਦੇ ਬਚਪਨ ਦੇ ਦੋਸਤ, ਉਹਨਾਂ ਦੇ ਹੀ ਪਿੰਡਵਾਸੀ ਅਤੇ ਹੁਣ ਤਾਮਲਨਾਡੂ ਦੇ ਰਾਜਪਾਲ ਸਰਦਾਰ ਸੁਰਜੀਤ ਸਿੰਘ ਬਰਨਾਲਾ ਨੇ ਸਮਾਗਮ ਦੀ ਪ੍ਰਧਾਨਗੀ ਕੀਤੀ, ਜਦੋਂ ਕਿ ਮੁੱਖ-ਮੰਤਰੀ ਪੰਜਾਬ ਦੇ ਪ੍ਰਿੰਸੀਪਲ ਸਕੱਤਰ ਅਤੇ ਅਣਖੀ ਦੇ ਵਿਦਿਆਰਥੀ ਰਹਿ ਚੁੱਕੇ ਸਰਦਾਰ ਦਰਬਾਰਾ ਸਿੰਘ ਗੁਰੂ ਮੁੱਖ-ਮਹਿਮਾਨ ਸਨ।

ਪ੍ਰਧਾਨਗੀ-ਮੰਡਲ ਵਿਚ ਸੁਸ਼ੋਭਿਤ ਦਿੱਲੀ ਯੂਨੀਵਰਸਿਟੀ ਦੇ ਹਿੰਦੀ-ਵਿਭਾਗ ਦੇ ਅਧਿਅਕਸ਼ ਡਾ. ਵਿਸ਼ਵ ਨਾਥ ਤ੍ਰਿਪਾਠੀ ਅਤੇ ਇਸ ਸਮਾਗਮ ਦੇ ਵਿਸ਼ੇਸ਼-ਮਹਿਮਾਨ ਨੇ ਆਪਣੇ ਖੋਜ-ਪੱਤਰ ਵਿਚ ਅਣਖੀ ਦੇ ਨਾਵਲ 'ਸਲਫਾਸ' ਦੀ ਤੁਲਨਾ ਪ੍ਰੇਮ ਚੰਦ ਦੀ ਪ੍ਰਸਿੱਧ ਰਚਨਾ 'ਗੋਦਾਨ' ਨਾਲ ਕਰਕੇ ਸਾਹਿਤ ਦੀ ਆਂਚਲਿਕ ਰਚਨਾਤਮਿਕਤਾ ਦੇ ਮਹੱਤਵ ਨੂੰ ਵਡਿਆਇਆ।

ਵਿਸ਼ੇਸ਼-ਵਿਅਕਤੀਆਂ ਅਤੇ ਸਰੋਤਿਆਂ ਦਾ ਸੁਆਗਤ ਕਰਦਿਆਂ ਪੰਜਾਬੀ ਯੂਨੀਵਰਸਿਟੀ, ਰਿਜਨਲ ਸੈਂਟਰ ਬਠਿੰਡਾ ਦੇ ਮੁਖੀ ਪ੍ਰੋਫੈਸਰ ਸਤਿਨਾਮ ਸਿੰਘ ਜੱਸਲ ਨੇ ਇਸ ਜਨਮ-ਦਿਹਾੜੇ ਦੀ ਰੂਪ-ਰੇਖਾ ਪੇਸ਼ ਕੀਤੀ। ਤੇ ਫੇਰ ਸਾਰੇ ਸਮਾਗਮ ਦਾ ਮੰਚ ਸੰਚਾਲਣ ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਦੇ ਆਧੁਨਿਕ ਭਾਰਤੀ ਭਾਸ਼ਾਵਾਂ ਵਿਭਾਗ ਦੇ ਸੀਨੀਅਰ ਲੈਕਚਰਾਰ ਡਾ. ਕਰਾਂਤੀਪਾਲ ਨੇ ਕੀਤਾ।

ਪੰਜਾਬੀ ਦੇ ਤਿਖੇ ਮਾਰਕਸਵਾਦੀ ਆਲੋਚਕ ਡਾ. ਤੇਜਵੰਤ ਮਾਨ ਨੇ ਅਣਖੀ ਦੇ ਸਮੁੱਚੇ ਨਾਵਲਾਂ ਦੇ ਸੰਦਰਭ ਵਿਚ ਮਲਵਈ ਭਾਸ਼ਾ ਅਤੇ ਸਭਿਆਚਾਰ ਨੂੰ ਜੀਵਤ ਰੱਖਣ ਲਈ ਯੋਗਦਾਨ ਦਾ ਲੇਖਾ-ਜੋਖਾ ਕੀਤਾ। ਨੌਜਵਾਨ ਸਮਾਜਵਾਦੀ ਵਿਦਵਾਨ ਡਾ. ਸੁਰਜੀਤ ਬਰਾੜ ਨੇ ਭਾਰਤੀ ਪੱਧਰ ਉੱਤੇ ਅਣਖੀ ਦੇ ਨਾਵਲ ਦਾ ਮੁਲੰਕਣ ਪੇਸ਼ ਕੀਤਾ। ਮਾਨਸਾ ਤੋਂ ਆਏ ਪੰਜਾਬੀ ਨਾਟਕਕਾਰ ਪ੍ਰੋ. ਅਜਮੇਰ ਔਲਖ ਨੇ ਕਿਹਾ ਕਿ ਅਣਖੀ ਨੇ ਆਪਣੇ ਨਾਵਲਾਂ ਵਿਚ ਜੋ ਮਲਵਈ ਸਭਿਆਚਾਰ ਪੇਸ਼ ਕੀਤਾ ਹੈ, ਉਹ ਇਕ ਇਤਿਹਾਸਕ ਕਾਰਜ ਹੈ। ਅੱਜ ਤੋਂ ਪੰਜਾਬ ਜਾਂ ਸੌ ਸਾਲਾਂ ਬਾਅਦ ਜਦੋਂ ਕਦੇ ਵੀਹਵੀਂ ਸਦੀ ਦੇ ਪਿਛਲੇ ਅੱਧ ਦੇ ਮਲਵਈ ਸਭਿਆਚਾਰ ਦੀ ਖੋਜ-ਪਰਖ ਕੀਤੀ ਗਈ ਤਾਂ ਅਣਖੀ ਦੇ ਨਾਵਲ ਵਾਚਣੇ ਜ਼ਰੂਰੀ ਹੋ ਜਾਣਗੇ। ਉਹਨੇ ਮਲਵਈ ਭਾਸ਼ਾ ਨੂੰ ਸਾਂਭਿਆ ਹੀ ਨਹੀਂ, ਸਗੋਂ ਇਸਦਾ ਮਾਣ ਵਧਾਇਆ ਹੈ। ਮਨਮੋਹਨ ਬਾਵਾ ਨੇ ਅਣਖੀ ਦੀ ਨਾਵਲ-ਕਲਾ ਦੇ ਗੁਣਾਂ ਦਾ ਵਰਨਣ ਕੀਤਾ। 'ਪੰਜਾਬੀ ਟ੍ਰਿਬਿਊਨ' ਦੇ ਸੰਪਾਦਕ ਸਿੱਧੂ ਦਮਦਮੀ ਨੇ ਕਿਹਾ ਕਿ ਮੈਂ ਬਚਪਨ ਤੋਂ ਅਣਖੀ ਸਾਹਿਬ ਦਾ ਪਾਠਕ ਹਾਂ। ਉਹ ਆਪਣੀ ਹਰ ਰਚਨਾ ਪਾਠਕਾਂ ਨਾਲ ਕੋਈ ਨਾ ਕੋਈ ਭੇਤ ਵਾਲੀ ਗੱਲ ਸਾਂਝੀ ਕਰਨ ਲਈ ਲਿਖਦੇ ਹਨ। ਖੰਨਾ ਤੋਂ ਆਏ ਹਰਦੇਵ ਸਿੰਘ ਰੋਸ਼ਾ ਨੇ ਦੱਸਿਆ ਕਿ ਮੈਂ ਅਣਖੀ ਜੀ ਦਾ ਵਿਦਿਆਰਥੀ ਹਾਂ। ਇਹਨਾਂ ਦਾ ਪੜ੍ਹਾਉਣ ਦਾ ਢੰਗ ਹੋਰ ਅਧਿਆਪਕਾਂ ਨਾਲੋਂ ਵੱਖਰਾ ਸੀ। ਪਿਆਰ ਵੀ ਬਹੁਤ ਕਰਦੇ ਸਨ। ਸਮਕਾਲੀ ਨਾਵਲਕਾਰ ਅਤੇ ਜਮਾਤੀ ਓਮ ਪ੍ਰਕਾਸ਼ ਗਾਸੋ ਨੇ ਅਣਖੀ ਨਾਲ ਬਚਪਨ ਦੀਆਂ ਯਾਦਾਂ ਤਾਜ਼ਾ ਕੀਤੀਆਂ।

ਰਾਮ ਸਰੂਪ ਅਣਖੀ ਨੂੰ ਇਕ ਪਾਰਕਰ-ਪੈਨ, ਕਾਗਜ਼ਾਂ ਦੇ ਪੰਜ ਰਿਮ ਅਤੇ ਗਰਮ ਸ਼ਾਲ ਭੇਟ ਕਰਕੇ ਸਨਮਾਨ ਕਰਦਿਆਂ ਸਰਦਾਰ ਸੁਰਜੀਤ ਸਿੰਘ ਬਰਨਾਲਾ ਨੇ ਛੇਵੇਂ ਦਹਾਕੇ ਦੀਆਂ ਯਾਦਾਂ ਸਾਂਝੀਆਂ ਕੀਤੀਆਂ, ਜਦੋਂ ਉਹਨਾਂ ਨੇ ਇੱਥੇ ਪੰਜਾਬੀ ਸਾਹਿਤ ਸਭਾ ਬਣਾਈ ਸੀ। ਉਹਨਾਂ ਦਿਨਾਂ ਵਿਚ ਉਹ ਇੱਥੇ ਵਕੀਲ ਸਨ ਅਤੇ ਸਭਾ ਦੀਆਂ ਸਰਗਰਮੀਆਂ ਵਿਚ ਪੂਰਾ ਹਿੱਸਾ ਲੈਂਦੇ। ਉਹਨਾਂ ਨੇ ਦੱਸਿਆ ਕਿ ਅਣਖੀ ਜੀ ਉਸ ਸਭਾ ਦੇ ਮੋਢੀਆਂ ਵਿਚੋਂ ਹਨ। ਮੈਂ ਇਹਨਾਂ ਦੇ ਨਾਵਲ ਪੜ੍ਹਦਾ ਰਹਿੰਦਾ ਹਾਂ। ਇਹਨਾਂ ਨੇ ਪਿੰਡਾਂ ਦੀ ਠੇਠ ਮਲਵਈ ਪੰਜਾਬੀ ਨੂੰ ਸਾਹਿਤ ਦਾ ਅੰਗ ਬਣਾਇਆ ਅਤੇ ਅੱਜ ਪੰਜਾਬੀ ਸਾਹਿਤ ਵਿਚ ਇਹਨਾਂ ਦਾ ਮਾਣਯੋਗ ਸਥਾਨ ਹੈ।

ਸਨਮਾਨੇ ਜਾਣ ਤੋਂ ਬਾਅਦ ਰਾਮ ਸਰੂਪ ਅਣਖੀ ਨੇ ਬਹੁਤ ਥੋੜ੍ਹੇ ਸ਼ਬਦਾਂ ਵਿਚ ਕੁਝ ਗੱਲਾਂ ਆਖੀਆਂ। ਕਿਹਾ ਕਿ ਕੁਝ ਦੋਸਤਾਂ ਨੇ ਮੇਰੇ ਲਈ ਸੌ ਸਾਲ ਜਿਉਂਦੇ ਰਹਿਣ ਦੀ ਦੁਆ ਕੀਤੀ ਹੈ, ਪਰ ਮੈਂ ਸਿਰਫ ਦਸ ਸਾਲ ਹੋਰ ਜਿਉਣਾ ਚਾਹੁੰਦਾ ਹਾਂ। ਮੈਂ ਤੁਰਦੇ-ਫਿਰਦੇ ਮਰਨਾ ਚਾਹਾਂਗਾ। ਮੈਨੂੰ ਕੋਈ ਸਰੀਰਕ ਜਾਂ ਮਾਨਸਿਕ ਬੀਮਾਰੀ ਨਹੀਂ। ਮੈਂ ਦਸ ਹੋਰ ਨਾਵਲ ਲਿਖ ਕੇ ਹੀ ਮਰਾਂਗਾ। ਇਥੇ ਸਿਰਫ ਉਹਨਾਂ ਲੇਖਕ-ਮਿੱਤਰਾਂ, ਮੇਰੇ ਬਹੁਤ ਨਜ਼ਦੀਕੀਆਂ ਅਤੇ ਪਾਠਕਾਂ ਨੂੰ ਬੁਲਾਇਆ ਗਿਆ ਹੈ, ਜਿਹਨਾਂ ਨਾਲ ਮੇਰੀ ਅੰਦਰੋਂ ਤਾਰ ਖੜਕਦੀ ਹੈ। ਏਥੇ ਕੁਝ ਉਹ ਲੋਕ ਵੀ ਆਏ ਹਨ, ਜਿਹਨਾਂ ਵਿਚ ਦੀ 'ਕਹਾਣੀ ਪੰਜਾਬ' ਨੂੰ ਸਾਹ ਆਉਂਦਾ ਹੈ। ਇਹਨਾਂ ਸੁਹਿਰਦ ਮਿੱਤਰਾਂ ਦੇ ਸਹਾਰੇ ਹੀ 'ਕਹਾਣੀ ਪੰਜਾਬ' ਆਪਣੇ ਚੌਦਾਂ ਸਾਲ ਪੂਰੇ ਕਰ ਸਕਿਆ ਹੈ।

ਸਮਾਗਮ ਦੇ ਮੁੱਖ-ਮਹਿਮਾਨ ਦਰਬਾਰਾ ਸਿੰਘ ਗੁਰੂ ਨੇ ਦੱਸਿਆ ਕਿ ਅਣਖੀ ਜੀ ਨਾਲ ਮੇਰਾ ਵਿਦਿਆਰਥੀ-ਅਧਿਆਪਕ ਦਾ ਰਿਸ਼ਤਾ ਹੈ। ਇਕ ਮਾਪੇ ਜੰਮਣ ਵਾਲੇ ਹੁੰਦੇ ਨੇ ਅਤੇ ਇਕ ਮਾਪੇ ਉਹ ਅਧਿਆਪਕ ਹੁੰਦੇ ਨੇ, ਜੋ ਕਿਸੇ ਬੱਚੇ ਦੀ ਜ਼ਿੰਦਗੀ ਨੂੰ ਬਣਾਉਂਦੇ ਹਨ। ਅੱਜ ਮੈਂ ਜਿਸ ਪਦਵੀ ਉੱਤੇ ਹਾਂ। ਉਹ ਅਣਖੀ ਜੀ ਜਿਹੇ ਅਧਿਆਪਕਾਂ ਕਰਕੇ ਹਾਂ। ਇਹਨਾਂ ਨੇ ਹੰਢਿਆਇਆ ਹਾਈ ਸਕੂਲ ਵਿਚ ਮੈਨੂੰ ਸੱਤਵੀਂ-ਅੱਠਵੀਂ ਜਮਾਤ ਵਿਚ ਪੜ੍ਹਾਇਆ ਸੀ। ਅੰਤ ਵਿਚ 'ਅਦਾਰਾ ਕਹਾਣੀ ਪੰਜਾਬ' ਵਲੋਂ ਸੀ-ਮਾਰਕੰਡਾ ਨੇ ਆਏ ਮਹਿਮਾਨਾਂ ਦਾ ਧੰਨਵਾਦ ਕੀਤਾ। ਤਿੰਨ ਸੌ ਤੋਂ ਵੱਧ ਮਿੱਤਰ-ਪਿਆਰੇ ਦੁਪਹਿਰ ਦਾ ਸੁਆਦੀ ਭੋਜਨ ਖਾ ਕੇ ਵਿਦਾਅ ਹੋਏ।

## ੧੫ ਅਧਿਆਪਕ ਰਾਜ ਪੁਰਸਕਾਰ ਨਾਲ ਸਨਮਾਨਿਤ

ਕਪੂਰਥਲਾ ੫ ਸੰਤਬਰ— ਪੰਜਾਬ ਸਰਕਾਰ ਦੇ ਸਕੂਲ ਸਿੱਖਿਆ ਵਿਭਾਗ ਵੱਲੋਂ ਅਧਿਆਪਕ ਦਿਵਸ 'ਤੇ ਪੰਜਾਬ ਦੇ ਵੱਖ-ਵੱਖ ਜ਼ਿਲ੍ਹਿਆਂ ਨਾਲ ਸਬੰਧਤ ੧੫ ਅਧਿਆਪਕ ਰਾਜ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ। ਅਧਿਆਪਕ ਰਾਜ ਪੁਰਸਕਾਰ ਪ੍ਰਦਾਨ ਕਰਨ ਦੀ ਰਸਮ ਸਮਾਗਮ ਦੀ ਮੁੱਖ ਮਹਿਮਾਨ ਸਰਦਾਰਨੀ ਸੁਰਿੰਦਰ ਕੌਰ ਬਾਦਲ ਨੇ ਅਦਾ ਕੀਤੀ। ਇਸ ਮੌਕੇ ਡਾ. ਉਪਿੰਦਰਜੀਤ ਕੌਰ ਸਿੱਖਿਆ, ਚੌਕਸੀ, ਨਿਆਂ, ਭਾਸ਼ਾ ਤੇ ਸਹਿਰੀ ਹਵਾਬਾਜ਼ੀ ਮੰਤਰੀ ਪੰਜਾਬ, ਸ੍ਰੀਮਤੀ ਮਹਿੰਦਰ ਕੌਰ ਜੋਸ਼ ਮੁੱਖ ਸੰਸਦੀ ਸਕੱਤਰ ਸਿੱਖਿਆ ਪੰਜਾਬ, ਸ. ਕੇ. ਬੀ. ਐਸ. ਸਿੱਧੂ ਸਕੱਤਰ ਸਕੂਲ ਸਿੱਖਿਆ ਪੰਜਾਬ, ਸ. ਸਾਧੂ ਸਿੰਘ ਢਿੱਲੋਂ ਸਿੱਖਿਆ ਸਲਾਹਕਾਰ ਪੰਜਾਬ, ਡਾ. ਜਗਤਾਰ ਸਿੰਘ ਖੱਟੜਾ ਡੀ.ਪੀ. ਆਈ. (ਸੈਕੰਟਰੀ) ਪੰਜਾਬ, ਸ੍ਰੀਮਤੀ ਹਰਚਨਜੀਤ ਕੌਰ ਬਰਾੜ ਡੀ. ਪੀ. ਆਈ. (ਐਲੀਮੈਂਟਰੀ) ਸ. ਸਾਧੂ ਸਿੰਘ ਰੰਧਾਵਾ ਡਾਇਰੈਕਟਰ ਐਸ. ਸੀ. ਈ. ਆਰ. ਟੀ. ਪੰਜਾਬ ਵਿਸ਼ੇਸ਼ ਤੌਰ 'ਤੇ ਹਾਜ਼ਰ ਸਨ।

ਇਸ ਰਾਜ ਪੱਧਰੀ ਸਮਾਗਮ ਵਿਚ ਜਿਹੜੇ ੧੫ ਅਧਿਆਪਕਾਂ ਨੂੰ ਅਧਿਆਪਕਾ ਰਾਜ ਪੁਰਸਕਾਰ ਨਾਲ ਨਿਵਾਜਿਆ ਗਿਆ ਉਨ੍ਹਾਂ ਵਿਚ ਡਾ. ਗੁਰਮੀਤ ਸਿੰਘ ਲੈਕਚਰਾਰ ਹਿੰਦੀ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਸੰਗਰੂਰ, ਸ. ਗੁਰਮੇਲ ਸਿੰਘ ਲੈਕਚਰਾਰ ਪੰਜਾਬੀ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਜੱਸੀ ਪੌਵਾਲੀ ਬਠਿੰਡਾ, ਸ. ਹਰਦੇਵ ਸਿੰਘ ਪ੍ਰਿੰਸੀਪਲ ਸ੍ਰੀ ਗੁਰੂ ਰਾਮ ਦਾਸ ਸਕੂਲ (ਲੜਕੇ) ਅੰਮ੍ਰਿਤਸਰ, ਸ. ਗੁਲਾਬ ਸਿੰਘ ਪੀ. ਟੀ. ਆਈ. ਸੀਨੀਅਰ ਸੈਕੰਡਰੀ ਸਕੂਲ ਬਸਹਿਰਾ ਕੰਪਲੈਕਸ ਬੰਗਾਂ ਜ਼ਿਲ੍ਹਾ ਸੰਗਰੂਰ, ਸ੍ਰੀਮਤੀ ਮਲਕੀਤ ਕੌਰ ਮੁੱਖ ਅਧਿਆਪਕਾ ਸਰਕਾਰੀ ਕੰਨਿਆ ਹਾਈ ਸਕੂਲ ਰਾਮਗੜ੍ਹ ਲੁਧਿਆਣਾ, ਸ੍ਰੀ ਲੱਖਪਤ ਰਾਏ ਲੈਕਚਰਾਰ ਕਾਮਰਤ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ (ਲੜਕੀਆਂ) ਸੁਲਤਾਨਪੁਰ ਲੋਧੀ, ਸ੍ਰੀ ਰਾਜਨ ਸ਼ਰਮਾ ਹਿੰਦੀ ਮਾਸਟਰ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਖਮਾਣੋਂ ਜ਼ਿਲ੍ਹਾ ਫਤਹਿਗੜ੍ਹ ਸਾਹਿਬ, ਸ. ਸਬਰਜੀਤ ਸਿੰਘ ਗਣਿਤ ਲੈਕਚਰਾਰ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਭੈਣੀ ਬਣਿੰਗਾ ਜ਼ਿਲ੍ਹਾ ਲੁਧਿਆਣਾ, ਸ. ਸੁਰਜੀਤ ਸਿੰਘ ਲੈਕਚਰਾਰ ਪੰਜਾਬੀ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਹੇਬੜਾ ਜ਼ਿਲ੍ਹਾ ਲੁਧਿਆਣਾ, ਕਲਵੰਤ ਬਾਜਵਾ ਲੈਕਚਰਾਰ ਅੰਗਰੇਜ਼ੀ ਸਰਕਾਰੀ ਸੈਕੰਡਰੀ ਸਕੂਲ ਮਾਲ ਰੋਡ ਅੰਮ੍ਰਿਤਸਰ, ਸ੍ਰੀ ਸੁਦਰਸ਼ਨ ਕੁਮਾਰ ਮੁੱਖ ਅਧਿਆਪਕ ਸਰਕਾਰੀ ਪ੍ਰਾਇਮਰੀ ਸਕੂਲ ਜੌਹਲ ਬਲਾਕ ਗੁਰਾਇਆਂ ਜ਼ਿਲ੍ਹਾ ਜਲੰਧਰ, ਸ. ਸੁਖਦੇਵ ਸਿੰਘ ਪੰਜਾਬੀ ਮਾਸਟਰ ਸਰਕਾਰੀ ਮਿਡਲ ਸਕੂਲ ਘਮਣੇਵਾਲ ਜ਼ਿਲ੍ਹਾ ਲੁਧਿਆਣਾ, ਸ. ਹਰਬੰਸ ਸਿੰਘ ਸਿੱਧੂ ਮੁੱਖ ਅਧਿਆਪਕ ਸਰਕਾਰੀ ਪ੍ਰਾਇਮਰੀ ਸਕੂਲ ਸੂਰਜਪੁਰ ਭਾਦਸੋਂ ਜ਼ਿਲ੍ਹਾ ਪਟਿਆਲਾ, ਸ਼੍ਰੀ ਤਿਲਕ ਰਾਜ ਮੁੱਖ ਅਧਿਆਪਕ ਸਰਕਾਰੀ ਪ੍ਰਾਇਮਰੀ ਸਕੂਲ ਧਰਾਂਗਵਾਲਾ ਜ਼ਿਲ੍ਹਾ ਫਿਰੋਜ਼ਪੁਰ ਸ. ਗੁਰਪ੍ਰੀਤ ਸਿੰਘ ਨਾਮਧਾਰੀ ਆਰਟ ਐਂਡ ਕਾਰਫਟ ਅਧਿਆਪਕ ਸਰਕਾਰੀ ਹਾਈ ਸਕੂਲ ਨਾਭਾ ਜ਼ਿਲ੍ਹਾ ਪਟਿਆਲਾ ਸ਼ਾਮਿਲ ਹਨ। ਅਧਿਆਪਕ ਰਾਜ ਪੁਰਸਕਾਰ ਤਕਸੀਮ ਕਰਨ ਉਪਰੰਤ ਸਮਾਗਮ ਨੂੰ ਸੰਬੋਧਨ ਕਰਦਿਆਂ ਸਰਦਾਰਨੀ ਸੁਰਿੰਦਰ ਕੌਰ ਬਾਦਲ ਨੇ ਅਧਿਆਪਕ ਰਾਜ ਪੁਰਸਕਾਰ ਪ੍ਰਾਪਤ ਕਰ ਵਾਲੇ ਅਧਿਆਪਕਾਂ ਨੂੰ ਮੁਬਾਰਕਬਾਦ ਦਿੱਤੀ।



# ਪ੍ਰਤੀਕਿਰਿਆ

ਪਿਆਰੇ ਦੋਸਤ ਮਲਿਕ ਮੁਹੰਮਦ ਨਈਮ ਜੀ, ਸਲਾਮ ਅਰਜ਼ ਹੈ, ਮੈਂ ਸਤੰਬਰ ੨੦੦੭ ਦੇ 'ਵਰਿਆਮ' ਰਿਸਾਲੇ ਵਿਚ ਤੁਹਾਡਾ ੮-੮-੨੦੦੭ ਦਾ ਪੱਤਰ ਪੜ੍ਹਿਆ ਹੈ। ਮੈਨੂੰ ਅਫ਼ਸੋਸ ਹੈ ਕਿ ਮੈਂ ਕਾਹਲ ਵਿਚ ਗਲਤ ਬਿਆਨੀ ਕਰ ਗਿਆ ਸਾਂ। ਇਹ ਤੁਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੈ। ਅਰਥ ਆਪੋ ਆਪਣੇ। ਮੇਰੀ ਯਾਦਦਾਸ਼ਤ ਹੁਣ ਪਹਿਲੇ ਵਰਗੀ ਨਹੀਂ ਰਹੀ। ਮੈਂ ਤੁਹਾਥੋਂ ਤੇ ਵਰਿਆਮ ਦੇ ਪਾਠਕਾਂ ਪਾਸੋਂ ਖ਼ਿਮਾ ਦਾ, ਜਾਚਕ ਹਾਂ।

*—ਤੁਹਾਡਾ ਵੀਰ*
***ਪ੍ਰੀਤਮ ਸਿੰਘ***
*੨. ਪ੍ਰੀਤ ਨਗਰ, ਲੋਅਰ ਮਾਲ, ਪਟਿਆਲਾ।*

ਆਪ ਦੀ ਹਿੰਮਤ, ਲਗਨ ਦ੍ਰਿੜਤਾ ਦੀ ਦਾਦ ਦੇਣੀ ਬਣਦੀ ਹੈ। ਹਰ ਮਹੀਨੇ ਗੀਤਾਂ, ਗ਼ਜ਼ਲਾਂ, ਕਹਾਣੀਆਂ, ਲੇਖਾਂ ਅਤੇ ਪੰਜਾਬੀ ਸਾਹਿਤ ਦੇ ਅਨੇਕਾਂ ਕਿਸਮ ਦੇ ਹੀਰੇ, ਮੋਤੀ, ਪੰਜਾਂ ਪਾਣੀਆਂ ਦੀ ਧਰਤੀ ਦੀ ਖ਼ੁਸ਼ਬੂ ਖਿਲਾਰਦੇ ਫੁੱਲਾਂ ਦੇ ਹਾਰ ਪਰੋ ਕੇ ਪੰਜਾਬੀ ਮਾਂ-ਬੋਲੀ ਦੀ ਝੋਲੀ ਪਾਂਦੇ ਹੋ, ਪੰਜਾਬੀਆਂ ਦਾ ਮਾਣ ਵਧਾਂਦੇ ਹੋ। ਆਪ ਦੇ ਇਸ ਯੋਗਦਾਨ ਲਈ ਹਰ ਪੰਜਾਬੀ ਆਪ ਦਾ ਰਿਣੀ ਹੈ।

ਤੁਹਾਨੂੰ ਸਮਰਪਿਤ ਇਕ ਸ਼ੇਅਰ-
ਕੁਝ ਨਾ ਕੁਝ ਤਾਂ ਹੁੰਦਾ ਓਸ ਵਿਅਕਤੀ ਵਿਚ
ਐਵੇਂ ਕਰਦਾ ਕਿਸੇ ਦੀ ਨਾ ਤਾਅਰੀਫ਼ ਕੋਈ

***—ਇੰਦਰਜੀਤ ਹਸਨਪੁਰੀ***

ਤੁਸਾਂ ਮੇਰੀ ਵਾਰਤਕ ਲੇਖਣੀ ਨੂੰ ਪਸੰਦ ਕਰਕੇ ਮੇਰੀ ਕਲਮ ਨੂੰ ਬਹੁਤ ਹੌਸਲਾ ਬਖਸ਼ਿਆ ਹੈ। ਵਰਿਆਮ ਵਿਚ ਮੇਰੀ ਯਾਤਰਾ ਦਾ ਛੱਪ ਜਾਣਾ ਮੇਰੇ ਲਈ ਵੱਡੇ ਮਾਨ ਵਾਲੀ ਗੱਲ ਹੈ ਤੇ ਏਸ ਦਾ ਸ਼੍ਰੇਅ ਆਪ ਨੂੰ ਹੀ ਜਾਂਦਾ ਹੈ।

ਦਰ ਅਸਲ ਮੈਂ ਮਹਿਸੂਸ ਕੀਤਾ ਹੈ ਕਿ ਜੋ ਕੁਝ ਮੇਰੀ ਕਲਮ ਵਾਰਤਕ ਵਿਚ ਪਰਗਟ ਕਰ ਸਕਦੀ ਹੈ ਉਹ ਕਵਿਤਾ ਵਿਚ ਨਹੀਂ ਕਰ ਸਕਦੀ। ਕਾਸ਼! ਇਹ ਹੱਲਾ ਸ਼ੇਰੀ ਮੈਨੂੰ ਪਹਿਲਾਂ ਮਿਲੀ ਹੁੰਦੀ।

ਐਤਕਾਂ ਦੇ ਅੰਕ (ਸਤੰਬਰ ੨੦੦੭) ਵਿਚ ਵਿਰਕ ਸਾਹਿਬ ਨੇ ਮਾਮੂਲ ਦੇ ਮੁਤਾਬਕ ਕਾਫੀ ਲੰਬਾ ਲੇਖ ਲਿਖ ਦਿੱਤਾ, ਹੈ ਪਰ ਲੰਬਾ ਲੇਖ ਹੁੰਦਿਆਂ ਵੀ ਪਾਠਕ ਨੂੰ ਇਕੋ ਸਾਹੇ ਪੜ੍ਹਨ ਤੇ ਮਜਬੂਰ ਕਰ ਦੇਂਦਾ ਹੈ। ਵਿਰਕ ਸਾਹਿਬ ਦੇ ਵਿਸ਼ਾਲ ਮੁਤਾਲਿਆ ਨੇ ਵਰਿਆਮ ਦੇ ਪਾਠਕਾਂ ਨੂੰ ਬਹੁਤ ਕੁਝ ਪੜ੍ਹ ਕੇ ਜਾਨਣ ਦਾ ਪੁੰਨ ਖੱਟਿਆ ਹੈ। ਉਹ ਏਨਾ ਗਹਿ ਕੇ ਲਿਖਦੇ ਹਨ ਕਿ ਪਾਠਕ ਲੇਖ ਪੜ੍ਹ ਕੇ ਅੱਸ਼-ਅੱਸ਼ ਕਰ ਉੱਠਦਾ ਹੈ। ਤਰਸ ਜੀ ਆਪਣੀ ਹਾਜ਼ਰੀ ਲਗਾਤਾਰ ਲੁਆ ਰਹੇ ਨੇ। ਅਲਾਹ ਕਰੇ ਜ਼ੋਰੇ ਕਲਮ ਔਰ ਜ਼ਿਆਦਾ। ਦਲਬੀਰ ਦੀ ਤੁਹਾਡੇ ਤੇ ਸੰਧੂ ਨਾਲ ਫੋਟੋ ਵੇਖ ਕੇ ਪੁਰਾਣੀ ਯਾਦ ਤ਼ਾਜ਼ਾ ਹੋ ਗਈ, ਉਸ ਨੇ ਜਗਤ ਤਮਾਸ਼ਾ ਐਸਾ ਲਿਖਿਆ ਕਿ ਇਹ ਦੁਨੀਆ ਵਾਕੇਈ ਤਮਾਸ਼ਾ ਜਾਪਣ ਲੱਗ ਪਈ।

ਹਰਭਜਨ ਬਾਜਵਾ ਜੀ ਨੇ ਦਲਬੀਰ ਸਿੰਘ ਹੁਰਾਂ ਬਾਰੇ ਲਿਖ ਕੇ ਤੇ ਫੋਟੋ ਭੇਜ ਕੇ ਤੇ ਤੁਸਾਂ ਉਸ ਨੂੰ ਛਾਪ ਕੇ ਬਹੁਤ ਵਧੀਆ ਕੀਤਾ ਹੈ।

***—(ਮਾਸਟਰ) ਅਮਰੀਕ ਸਿੰਘ, ਐਲਨਾਬਾਦ***

ਗਰਮੀ ਕਰਕੇ-ਸਿਰਫ ਪੜਦਿਆਂ-ਬੜੇ ਦਿਨ ਹੋ ਗਏ ਨੇ। ਸੰਤਬਰ ਵਰਿਆਮ ਨੇ ਅੱਜ ਕੱਲਮ ਨੂੰ ਹੱਥ ਲੁਆਇਐ। ਤਾਂ ਗੱਲ ਏਸੇ ਦੀ ਕਰਨੀ ਚਾਹੀਦੀ ਹੈ। ਪਹਿਲਾਂ ਫੋਟੋਆਂ ਬਾਰੇ।

ਇਕ ਤੋਂ ਇੱਕ ਚੜ੍ਹੰਦੀਆਂ ਦੱਸਾਂ ਵਿੱਚੋਂ ਛਿਆਂ ਵਿਚ ਸ੍ਰੀ ਸਤਿਗੁਰੂ ਜੀ ਦੇ ਅਨੂਪਮ-ਸੁੰਦਰ ਦੀਦਾਰ। ਪੰਜਾਂ ਵਿਚ ਹਜ਼ੂਰੀ ਸੇਵਕ ਦੇ ਲੁੜੀਂਦੇ ਜ਼ਰੂਰੀ ਦਰਸ਼ਨ ਮੁੱਖ ਪੇਜ ਦੀ ਫ਼ੋਟੋ ਹੇਠਾਂ - ਪੰਜ ਵਾਧੂ ਛਪ ਗਿਐ। ਇਸ ਵਾਰੀ ਸੰਪਾਦਕੀ ਵਿਛੋੜਿਆਂ ਨੇ ਹੀ ਸਾਂਭ ਲਿਆ ਏ। ਪੰਜਾਬੀ ਸਾਹਿਤ-ਪਾਠਕਾਂ ਤੇ ਪੰਜਾਬੀ ਟ੍ਰਿਬਿਊਨ ਅਦਾਰੇ ਨੂੰ ਬੜਾ ਘਾਟਾ ਪਿਆ ਏ। ਹਾਂ ਤੇ ਸੰਪਾਦਕੀ ਵਿਚ ਮੌਤਾਂ ਜਨਮਾਂ ਦੀ ਗਿਣਤੀ ਸਦਾ ਬਰਾਬਰ ਰਹਿਣੀ ਹੈ, ਜਚਿਆ ਨਹੀਂ। ਇਸ ਡਿਕਰੇ ਨਾਲ ਤੁਸੀਂ ਭਾਰਤ ਦੀ ਮਰਦਮ ਸ਼ੁਮਾਰੀ ਨੂੰ ਟੇਢੇ ਢੰਗ-ਨਕਾਰਦੇ ਜਾਪਦੇ ਓ।

ਵਿਰਕ ਦੇ ਲੇਖ 'ਲਾਡਲੇ ਸਪੂਤ, ਬਾਰੇ ਗੱਲ-ਓਨੇ ਸਫ਼ਿਆਂ ਵਿਚ ਹੀ ਕੀਤੀ ਜਾ ਸਕਦੀ ਹੈ। ਜੋ ਮੇਰੇ ਸੰਖੇਪਤਾ ਸਿਧਾਂਤ ਨੂੰ ਵਾਰਾ ਨਹੀਂ ਖਾਂਦੀ।

ਹਰਭਜਨ ਬਾਜਵੇ ਦੇ ਹੈਡਿੰਗ ਤੇ ਫੇਰ ਘਰੇ ਏਹ 'ਲਾਂ' ਕੋਲੋਂ ਲਾ ਦੇਣੀ ਸੀ। ਇਕੀਵੀ ਸਦੀ ਦਾ ਔਰੰਗਜ਼ੇਬ ਅਤੇ 'ਨਾਮਧਾਰੀ ਚੰਗੇ ਲਗਣੇ', ਬਹੁਤ ਵਧੀਆ ਰਚਨਾਵਾਂ ਹਨ।

ਦਰੂਦ, ਬਾਰੇ ਹੋਰ ਗੱਲ ਕਰਨ ਦੀ ਲੋੜ ਨਹੀਂ— ਪਰ ਇਸ ਪੱਚੀ ਸਾਲ ਬਜ਼ੁਰਗ ਦੀ ਗੁੜੇ ਹੋਏ ਸਿਆਣਿਆਂ ਵਰਗੀ ਜੁਆਬੀ ਲਿਖ਼ਤ ਨੇ ਬੜਾ ਮੁਤੱਅਸਰ ਕੀਤਾ ਹੈ। ਹੁਣ ਕਿੱਤੇ ਓਧਰ ਜਾਣ ਦਾ ਮੌਕਾ ਮਿਲਿਆ ਤਾਂ ਉਸ 'ਬੁੱਢੇ' 'ਅਵਾਨ; ਤਾਂਈ ਮਿਲਣ ਦੀ ਕੋਸ਼ਿਸ਼ ਕਰਾਂਗੇ।

***—ਸਾਧੂ ਸਿੰਘ ਕਿਸਾਨ, ਬੁਢੀ ਮਾੜੀ (ਸਿਰਸਾ)***

ਸਤੰਬਰ ਦੇ ਵਰਿਆਮ ਅੰਕ ਵਿਚ ਡਾ. ਅਜੀਤ ਸਿੰਘ ਦਾ ਲੇਖ '੫੭ ਦੀ ਫੌਜੀ ਬਗਾਵਤ ਨਹੀਂ ਕੂਕਾ ਲਹਿਰ ਦੇਸ਼ ਦੀ ਅਜ਼ਾਦੀ ਦਾ ਪਹਿਲਾ ਸੰਘਰਸ਼ ਸੀ, ਬਿਲਕੁਲ ਠੀਕ ਹੈ ਕਿਉਂਕਿ ਜੇਕਰ ਮੰਗਲ ਪਾਡੇ ਜਾਂ ਹੋਰ ਫੌਜੀਆਂ ਨੂੰ ਗਊਆਂ ਦੀ ਚਰਬੀ ਵਾਲੇ ਕਾਰਤੂਸ ਨਾ ਦਿੰਦੇ ਤਾਂ ਉਨਾਂ ਨੇ ਬਗਾਵਤ ਨਹੀਂ ਕਰਨੀ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਦੀ ਦੁਆਰਾ ਚਲਾਈ ਅਜ਼ਾਦੀ ਦੀ ਲਹਿਰ ਨਾਲ ਹੀ ਦੇਸ਼ ਅਜ਼ਾਦ ਹੋਇਆ ਇਹੀ ਅਜ਼ਾਦੀ ਦੀ ਪਹਿਲੀ ਲੜਾਈ ਸੀ। ਹੋਰ ਮਾ. ਅਮਰੀਕ ਸਿੰਘ ਦਾ ਲੇਖ 'ਮੇਰੀ ਪਹਿਲੀ ਪਾਕਿਸਤਾਨ ਯਾਤਰਾ' ਪਾਕਿਸਤਾਨ ਬਾਰੇ ਉਥੋਂ ਦੇ ਲੋਕਾਂ ਬਾਰੇ ਕਾਫੀ ਰੌਚਕ ਜਾਣਕਾਰੀ ਪ੍ਰਦਾਨ ਕਰਦੀ ਹੈ। 'ਵਰਿਆਮ' ਵਿਚ ਕਾਫੀ ਕੁਝ ਮਿਲਦਾ ਹੈ।

***—ਸੰਦੀਪ ਸਿੰਘ ,***
*ਰਾਮਪੁਰਾ ਫੂਲ (੯੮੭੨੮੩੬੬੯੭)*

